

# ਭਾਈ ਦਿੱਤ ਸਿੰਘ ਪੱਤ੍ਰਿਕਾ

ਅੰਕ 53 ਸਾਲ 5 ਮਈ 2014 (ਮਾਸਿਕ, ਪੰਜਾਬੀ) 25/-



ਭਾਈ ਹਿੰਮਤ ਸਿੰਘ ਜੀ
17 ਮਈ 1664 ਤੋਂ 6 ਦਸੰਬਰ 1704

## ਭਾਈ ਹਿੰਮਤ ਸਿੰਘ ਸਰਦਾਰ

ਗੁਰੂ ਜੀ ਨੇ ਤੀਜੀ ਵਾਰੀ ਜਦੋਂ ਕਿਹਾ ਲਲਕਾਰ।
ਹਿੰਮਤ ਚੰਦ ਫਿਰ ਉਠਿਆ ਬੈਠਾ ਸੀ ਜੋ ਤਿਆਰ।
ਮੇਰਾ ਸੀਸ ਤੁਹਾਨੂੰ ਅਰਪਨ ਹੈ, ਭੇਟਾ ਕਰਦਾ ਹਾਂ।
ਜਿੰਦੜੀ ਲੇਖੇ ਲੱਗ ਜਾਵੇ ਜੇ ਮੇਰੀ ਸੱਚੀ ਸਰਕਾਰ।
ਪੋਤਰਾ ਛੱਜੂ ਰਾਮ ਝੀਵਰ ਵਾਸੀ ਜਗਨਨਾਥ ਪੁਰੀ।
ਪਿਤਾ ਗੁਲਜ਼ਾਰ ਮਾਤਾ ਲਾਲ ਦੇਈ ਦਾ ਬਰਖ਼ੁਰਦਾਰ।
ਮੰਗੇ ਪੰਜ ਸੀਸ ਗੁਰਾਂ ਨੇ ਪੂਰੇ ਸੀ ਜਦ ਹੋਏ,
ਸਾਬਤ ਸੂਰਤ ਲੈ ਪੰਜਾਂ ਨੂੰ, ਆਏ ਤੰਬੂ ਤੋਂ ਬਾਹਰ।
ਅੰਮ੍ਰਿਤ ਦੀ ਦਾਤ ਬਖਸ਼ਿਸ਼ ਕੀਤੀ ਪੰਜਾਂ ਤਾਂਈਂ।
ਖਾਲਸਾ ਪੰਥ ਸਾਜਣ ਦਾ ਪੂਰਾ ਕਰ ਦਿੱਤਾ ਇਕਰਾਰ।
ਮਾਂ-ਪਿਓ, ਸੱਸ-ਸਹੁਰੇ ਨੇ ਵੀ ਅੰਮ੍ਰਿਤ ਛਕਿਆ।
ਧੀ-ਪੁੱਤਰਾਂ ਤੇ ਸਾਕ-ਸਬੰਧੀ ਸਿੰਘ ਬਣਿਆ ਪਰਿਵਾਰ।
ਗੁਰਬਾਣੀ, ਘੋੜ ਸਵਾਰੀ, ਸ਼ਸ਼ਤਰ ਦੀਆਂ ਦਾਤਾਂ।
1678 ਤੋਂ ਲਈਆਂ ਸੀ ਰਹਿ ਕੇ ਗੁਰੂ ਦਰਬਾਰ।
22 ਵਾਰਾਂ ਕੰਠ, ਤੇ ਕੀਰਤਨੀਆਂ ਮਹਾਨ ਸੀ ਬਣਿਆ।
ਲਾਸਾਨੀ ਯੋਧਾ ਵੀ ਸੀ ਭਾਈ ਹਿੰਮਤ ਸਿੰਘ ਸਰਦਾਰ।
ਨਸੀਬ ਕਲੌੜੀਏ ਵਰਗੇ ਉਹਦੀਆਂ ਵਾਰਾਂ ਗਾਉਂਦੇ ਨੇ।
ਚਮਕੌਰ ਜੰਗ ਵਿੱਚ ਜੋਧੇ ਸ਼ਹੀਦੀ ਪਾਈ ਆਖਰਕਾਰ।

ਪ੍ਰਿੰ. ਨਸੀਬ ਸਿੰਘ ਸੇਵਕ

## ਅੰਦਰ ਪੜ੍ਹੋ : ਸੰਪਾਦਕੀ

**..ਜਦੋਂ ਤੀਜੇ ਸੀਸ ਲਈ ਲਲਕਾਰਿਆ ਤਾਂ ਕੁਰਬਾਨ ਹੋਣ ਦੀ ਹਿੰਮਤ ਕੀਤੀ ਭਾਈ ਹਿੰਮਤ ਸਿੰਘ ਨੇ!**

ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੇ 164ਵੇਂ ਜਨਮ ਦਿਨ ਨੂੰ ਸਮਰਪਿਤ ਕੀਰਤਨ ਦਰਬਾਰ ਦੀਆਂ ਝਲਕੀਆਂ









ੴ ਸਤਿਗੁਰ ਪ੍ਰਸਾਦਿ ॥

# ਭਾਈ ਦਿੱਤ ਸਿੰਘ ਪੱਤ੍ਰਿਕਾ


ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ.) ਦੀ ਸਰਪ੍ਰਸਤੀ ਅਧੀਨ

ਅੰਕ 53 ਸਾਲ 5 ਮਈ 2014 (ਮਾਸਿਕ, ਪੰਜਾਬੀ) 25/-




*ਮਾਇਆ ਭੇਜਣ ਲਈ ਪਤਾ:-*

*ਭਾਈ ਦਿੱਤ ਸਿੰਘ ਪੱਤ੍ਰਿਕਾ*

*A/C No.* ***65139724105,***

*IFS Code: STBP0000435*

*ਸਟੇਟ ਬੈਂਕ ਆਫ ਪਟਿਆਲਾ,ਸ਼ਾਖਾ ਕਜਹੇੜੀ, ਚੰਡੀਗੜ੍ਹ।*

## ਤੱਤਕਰਾ





*ਚੰਦਿਆਂ ਦਾ ਵੇਰਵਾ*

| ਸਮਾਂ | ਦੇਸ਼ ਵਿਚ | ਵਿਦੇਸ਼ ਵਿਚ |
|---|---|---|
| ਸਾਲਾਨਾ | 250/- | $ 60 |
| ਪੰਜ ਸਾਲ | 1100/- | $ 300 |
| ਲਾਈਫ ਮੈਂਬਰ | 10,000/- | $ 2500 |

website:- www.bhaiditsinghpatrika.com

www.mehatpurias.com


**ਰਚਨਾਵਾਂ ਭੇਜਣ ਲਈ ਪਤਾ**

**ਭਾਈ ਦਿੱਤ ਸਿੰਘ ਪੱਤ੍ਰਿਕਾ**

# 712, ਅਨੰਦਪੁਰ ਕੰਪਲੈਕਸ, ਕਜਹੇੜੀ,

ਯੂ.ਟੀ. ਚੰਡੀਗੜ੍ਹ।160036

**ਫੋਨ:-** 0172-2623163,

9465216530

E-Mail:- bhaiditsinghpatrika@yahoo.com



ਛਾਪਕ, ਆਰ. ਕੇ. ਸ਼ਰਮਾ ਅਤੇ ਪ੍ਰਕਾਸ਼ਕ ਸ. ਨਸੀਬ ਸਿੰਘ ਸੇਵਕ ਨੇ ਮਾਲਕ ਸ. ਨਸੀਬ ਸਿੰਘ ਸੇਵਕ ਦੇ ਤੌਰ ਤੇ ਦੁਰਗਾ ਪ੍ਰਿੰਟ-ਓ-ਪੈਕ ਕਜਹੇੜੀ ਚੰਡੀਗੜ੍ਹ ਫੋਨ:- 0172-2667070 ਤੋਂ ਛਪਵਾ ਕੇ #712,ਅਨੰਦਪੁਰ ਕੰਪਲੈਕਸ ਕਜਹੇੜੀ (ਚੰਡੀਗੜ੍ਹ) ਤੋਂ ਪ੍ਰਕਾਸ਼ਿਤ ਕੀਤਾ। ਸੰਪਾਦਕ ਨਸੀਬ ਸਿੰਘ ਸੇਵਕ।

ਸੰਪਾਦਕੀ

# 30 ਮਾਰਚ 1699 ਨੂੰ ਅਨੰਦਪੁਰ ਸਾਹਿਬ ਵਿਖੇ ਗੁਰੂ ਜੀ ਨੇ ਜਦੋਂ ਤੀਜੇ ਸੀਸ ਦੀ ਮੰਗ ਕੀਤੀ ਤਾਂ ਕੁਰਬਾਨ ਹੋਣ ਦੀ ਹਿੰਮਤ ਕੀਤੀ ਭਾਈ ਹਿੰਮਤ ਸਿੰਘ ਨੇ

*ਨਸੀਬ ਸਿੰਘ ਸੇਵਕ*

ਅਨੋਖਾ ਇਤਿਹਾਸ ਸਿਰਜਨ ਲਈ 30 ਮਾਰਚ 1699 ਨੂੰ ਵਿਸਾਖੀ ਦੇ ਵਿਸ਼ੇਸ਼ ਮੌਕੇ 'ਤੇ ਲੱਖਾਂ ਦੇ ਇਕੱਠ ਸਾਹਮਣੇ ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਜੀ ਇੱਕ ਸੁਰਬੀਰ ਅਨੋਖੀ ਕੌਮ ਤਿਆਰ ਕਰ ਰਹੇ ਸਨ। ਖਾਲਸਾ ਪੰਥ ਦੀ ਸਾਜਨਾ ਕਰ ਰਹੇ ਸਨ ਪਰ ਪੰਡਾਲ ਵਿੱਚ ਬੈਠੀ, ਹਿੰਦੁਸਤਾਨ ਦੇ ਕੋਨੇ-ਕੋਨੇ ਤੋਂ ਆਈ ਸੰਗਤ ਇਸ ਤੋਂ ਬਿਲਕੁਲ ਹੀ ਅਣਜਾਣ ਸੀ। ਗੁਰੂ ਜੀ ਤੋਂ ਬਿਨਾਂ ਕਿਸੇ ਦੇ ਚਿੱਤ ਚੇਤੇ ਵਿੱਚ ਵੀ ਨਹੀਂ ਸੀ ਕਿ ਆਖਰ ਗੁਰੂ ਜੀ ਕਰ ਰਹੇ ਹਨ। ਸਾਰਾ ਪੰਡਾਲ ਇਸ ਅਜੀਬੋ-ਗਰੀਬ ਕੌਤਕ ਤੋਂ ਕੋਹਾਂ ਦੂਰ ਦੀ ਸੋਚ ਰਿਹਾ ਸੀ। ਕਿਸੇ ਨੂੰ ਕੀ ਪਤਾ ਸੀ ਗੁਰੂ ਜੀ ਆਪਣੀ ਦੂਰ ਦ੍ਰਿਸ਼ਟੀ ਨਾਲ ਭਵਿੱਖ ਲਈ ਅਜੇਹੇ ਦਿਸਹੱਦੇ ਕਾਇਮ ਕਰ ਰਹੇ ਹਨ ਜੋ ਰਹਿੰਦੀ ਦੁਨੀਆਂ ਤੀਕ ਕਾਇਮ ਰਹਿਣਗੇ।ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਹੱਸ ਕੇ ਆਪਣੇ ਸੀਸ ਭੇਟ ਕਰ ਚੁੱਕੇ ਸਨ। ਗੁਰੂ ਜੀ ਨੇ ਇਕ ਵਾਰੀ ਫਿਰ ਨੰਗੀ ਤਲਵਾਰ ਜੋ ਖੂਨ ਨਾਲ ਲਥਪੱਥ ਸੀ, ਲੈ ਕੇ ਤੀਜੇ ਸੀਸ ਲਈ ਲਲਕਾਰਿਆ। ਭਾਈ ਹਿੰਮਤ ਚੰਦ ਜੀ ਨੇ ਝੱਟ ਖੜੇ ਹੋ ਕੇ ਸੀਸ ਭੇਟ ਕਰਨ ਦੀ ਸਹਿਮਤੀ ਦਿਤੀ। ਗੁਰੂ ਜੀ ਉਸ ਨੂੰ ਵੀ ਪਹਿਲਾਂ ਵਾਂਗ ਤੰਬੂ ਵਿੱਚ ਲੈ ਗਏ ਤੇ ਫਿਰ ਕੁਝ ਸਮੇਂ ਬਾਅਦ ਖੂਨ ਨਾਲ ਲਿਬੜੀ ਤਲਵਾਰ ਲੈ ਕੇ ਆਏ ਸਨ। ਪੰਜ ਸੀਸ ਲੈਣ ਦੀ ਪ੍ਰਕਿਰਿਆ ਤੋਂ ਬਾਅਦ ਗੁਰੂ ਜੀ ਦੇ ਮਨ ਵਿੱਚ ਤਿਆਰ ਕੀਤੀ ਹੋਈ ਯੋਜਨਾ ਅਨੁਸਾਰ ਪੰਜਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ਿਸ਼ ਕੀਤੀ ਤੇ ਪੰਜ ਪਿਆਰਿਆਂ ਦੇ ਰੂਪ ਵਿੱਚ ਖਾਲਸਾ ਪੰਥ ਦੀ ਸਾਜਨਾ ਕਰ ਦਿੱਤੀ ਤੇ ਬਾਅਦ ਵਿੱਚ ਆਪ ਵੀ ਇਨ੍ਹਾਂ ਪਿਆਰਿਆਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਪੰਜ ਪਿਆਰਿਆਂ ਨੂੰ ਖਾਲਸਾ ਰੂਪ ਦੇਣ ਦਾ ਸਬੂਤ ਦੇ ਦਿੱਤਾ।

ਇਸ ਤਰ੍ਹਾਂ ਭਾਈ ਹਿੰਮਤ ਚੰਦ, ਹੁਣ ਭਾਈ ਹਿੰਮਤ ਸਿੰਘ ਬਣ ਚੁੱਕੇ ਸਨ। ਇਨ੍ਹਾਂ ਦੇ ਪਿਛੋਕੜ ਤੋਂ ਜਾਣੂ ਹੋਣਾ ਵੀ ਜ਼ਰੂਰੀ ਹੈ। ਭਾਈ ਬੇਅੰਤ ਸਿੰਘ ਕਲੇਰਾਂ ਵਾਲਿਆਂ ਨੇ ਪੰਜ ਪਿਆਰਿਆਂ ਦੀਆਂ ਜੀਵਨੀਆਂ ਵੱਖ-ਵੱਖ ਤੌਰ 'ਤੇ ਕਾਫੀ ਖੋਜ ਉਪਰੰਤ ਲਿਖੀਆਂ ਹਨ। ਭਾਈ ਹਿੰਮਤ ਸਿੰਘ ਜੀ ਸਬੰਧੀ ਜੋ ਵੇਰਵੇ ਉਨ੍ਹਾਂ ਦੇ ਪਿਛੋਕੜ ਬਾਰੇ ਦਿੱਤੇ ਹਨ। ਉਨ੍ਹਾਂ ਮੁਤਾਬਿਕ ਇਨ੍ਹਾਂ ਦਾ ਪੜ੍ਹਦਾਦਾ ਸੀ ਪਰਤਾਪ ਰਾਮ ਝੀਵਰ ਤੇ ਪੜਦਾਦੀ ਜਾਨਕੀ ਬਾਈ ਸਨ, ਅਗੋਂ ਇਨ੍ਹਾਂ ਦੇ ਦੋ ਪੁੱਤਰ ਭਾਈ ਛਜੂ ਰਾਮ ਝੀਵਰ ਤੇ ਭਾਈ ਮੱਝੂ ਰਾਮ ਝੀਵਰ ਸਨ। ਭਾਈ ਹਿੰਮਤ ਸਿੰਘ ਭਾਈ ਛਜੂ ਰਾਮ ਝੀਵਰ ਦੇ ਪੋਤਰੇ ਸਨ ਅਤੇ ਇਨ੍ਹਾਂ ਦੀ ਦਾਦੀ ਮਾਣਕੀ ਬਾਈ ਸੀ।

ਭਾਈ ਛਜੂ ਰਾਮ ਦਾ ਜਨਮ ਜਗਨਨਾਥ ਪੁਰੀ ਵਿਖੇ 1614 ਈ: ਵਿੱਚ ਹੋਇਆ ਸੀ ਇਨ੍ਹਾਂ ਦਾ ਵਿਆਹ ਬੀਬੀ ਮਾਣਕੀ ਨਾਲ 1636 ਈ: ਵਿੱਚ ਹੋਇਆ। ਇਨ੍ਹਾਂ ਦੇ ਦੋ ਪੁੱਤਰ ਭਾਈ ਗੁਲਜ਼ਾਰ ਜੀ (1640) ਤੇ ਭਾਈ ਮਾਲ ਦੇਓ ਜੀ (1642) ਸਨ। ਭਾਈ ਗੁਲਜ਼ਾਰ ਅੰਮ੍ਰਿਤ ਦੀ ਦਾਤ ਤੋਂ ਬਾਅਦ ਬਣੇ ਭਾਈ ਗੁਲਜ਼ਾਰ ਸਿੰਘ ਦਾ ਵਿਆਹ 1657 ਈ: ਵਿੱਚ ਜਗਨਨਾਥ ਪੁਰੀ ਵਿਚ ਬੀਬੀ ਲਾਲ ਦੇਈ ਉਰਫ ਬੀਬੀ ਲਾਲ ਕੌਰ ਦੇਈ ਨਾਲ ਹੋਇਆ। ਇਨ੍ਹਾਂ ਦੇ ਘਰ ਤਿੰਨ ਪੁੱਤਰਾਂ ਨੇ ਜਨਮ ਲਿਆ। ਭਾਈ ਹਿੰਮਤ ਸਿੰਘ, ਭਾਈ ਨਿਆਮਤ ਸਿੰਘ ਰਾਏ ਤੇ ਭਾਈ ਮੋਹਕਮ ਸਿੰਘ ਰਾਏ । ਭਾਈ ਹਿੰਮਤ ਸਿੰਘ ਦੇ ਪੜਦਾਦਾ ਭਾਈ ਛਜੂ ਰਾਮ ਝੀਵਰ ਨਾਲ ਇੱਕ ਸਾਖੀ ਜੁੜੀ ਹੋਈ ਹੈ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਕੀਰਤਪੁਰ ਸਾਹਿਬ ਤੋਂ ਦਿੱਲੀ ਜਾਂਦੇ ਸਮੇ ' ਕੁਰਕਸ਼ੇਸਰ ਵਿਖੇ ਠਹਿਰੇ। ਅਨੇਕਾਂ ਸੰਗਤਾਂ ਦੇ ਨਾਲ ਪੰਡਤ ਲਾਲ ਚੰਦ ਦੀ ਵੀ ਆਇਆ ਤੇ ਪੁਛਿਆ ਕਿ ਇਹ ਸਰਕਾਰ ਕੌਣ ਹੈ

ਤਾਂ ਭਾਈ ਗੁਰਬਖਸ਼ ਸਿੰਘ ਨੇ ਕਿਹਾ ਕਿ ਇਹ ਗੁਰ ਨਾਨਕ ਦੇਵ ਜੀ ਦੀ ਅੱਠਵੀਂ ਜੋਤ ਹੈ। ਪੰਡਤ ਲਾਲ ਚੰਦ ਬਿਨਾਂ ਨਮਸ਼ਕਾਰ ਕੀਤੇ ਬੈਠ ਗਿਆ। ਗੁਰੂ ਜੀ ਨੂੰ ਸਵਾਲ ਕੀਤਾ ਕਿ ਭਗਵਾਨ ਕ੍ਰਿਸ਼ਨ ਦੀ ਗੀਤਾ ਦੇ ਇੱਕ ਅੱਧ ਸਲੋਕ ਦਾ ਅਰਥ ਵੀ ਕਰ ਸਕਦੇ ਹੋ ਕਿ ਨਾਮ ਹੀ ਹਰਿਕ੍ਰਿਸ਼ਨ ਰੱਖ ਲਿਆ ਹੈ। ਬਾਲਾ ਪ੍ਰੀਤਮ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਕਹਿਣ ਲੱਗੇ, ਜੇਕਰ ਮੈਂ ਇੱਕ ਸਲੋਕ ਦੇ ਅਰਥ ਕਰ ਵੀ ਦਿੱਤੇ ਤਾਂ ਤੇਰੀ ਤਸੱਲੀ ਨਹੀਂ ਹੋਣੀ। ਤੂੰ ਆਪਣੇ ਪਿੰਡ ਪੰਜੋਖੜੇ ਵਿਚੋਂ ਕਿਸੇ ਵੀ ਵਿਅਕਤੀ ਨੂੰ ਲਿਆ ਗੁਰੂ ਦੀ ਕ੍ਰਿਪਾ ਨਾਲ ਉਹੀ ਤੇਰੀ ਤਸੱਲੀ ਕਰਵਾ ਦੇਵੇਗਾ। ਪੰਡਤ ਪਿੰਡ ਵੱਲ ਗਿਆ ਤੇ ਇੱਕ ਬਹੁਤ ਹੀ ਸਾਧਾਰਨ ਵਿਅਕਤੀ ਜਿਸ ਨੂੰ ਠੀਕ ਤਰ੍ਹਾਂ ਸੁਣਦਾ ਵੀ ਨਹੀਂ ਸੀ ਤੇ ਠੀਕ ਤਰ੍ਹਾਂ ਨਾਲ ਬੋਲ ਵੀ ਨਹੀਂ ਸਕਦਾ ਸੀ ਨੂੰ ਫੜ ਕੇ ਲਿਆਇਆ ਤੇ ਗੁਰੂ ਜੀ ਦੇ ਅੱਗੇ ਪੇਸ਼ ਕੀਤਾ। ਗੁਰੂ ਜੀ ਦੇ ਹੁਕਮ ਨਾਲ ਭਾਈ ਗੁਰਦਿੱਤਾ ਤੇ ਭਾਈ ਦਿਆਲਾ ਜੀ ਨੇ ਉਸ ਨੂੰ ਇਸ਼ਨਾਨ ਕਰਵਾਕੇ ਸਾਫ ਸੁਥਰੇ ਕਪੜੇ ਪਹਿਨਾ ਕੇ ਗੁਰੂ ਜੀ ਅੱਗੇ ਪੇਸ਼ ਕੀਤਾ। ਗੁਰੂ ਜੀ ਦੀ ਨਜ਼ਰ ਉਸ 'ਤੇ ਪਈ ਤਾਂ ਗੁਰੂ ਜੀ ਦੇ ਚਰਨਾਂ ਵਿੱਚ ਡਿੱਗ ਗਿਆ ਤੇ ਦਸਿਆ ਕਿ ਮੈਂ ਜਗਨਨਾਥ ਪੁਰੀ ਦਾ ਗਰੀਬ ਛੱਜੂ ਰਾਮ ਹਾਂ ਮੈਨੂੰ ਆਪਣਾ ਸੇਵਕ ਬਣਾ ਲਵੋ। ਗੁਰੂ ਜੀ ਨੇ ਕਿਹਾ ਕਿ ਪਹਿਲਾਂ ਇਸ ਪੰਡਤ ਦੇ ਸਵਾਲ ਦਾ ਜਵਾਬ ਦੇਵੋ। ਗੁਰੂ ਜੀ ਦੀ ਮੇਹਰ ਸਦਕਾ ਜਦੋਂ ਛਜੂ ਰਾਮ ਨੇ ਪੰਡਤ ਨੂੰ ਕਿਹਾ ਕਿ ਚਾਰ ਵੇਦ, ਛੇ ਸ਼ਾਸ਼ਤਰ, ਸਤਾਈ ਸਿਮ੍ਰਤੀਆਂ ਸੁਣਾਵਾਂ ਜਾਂ ਕੇਵਲ ਗੀਤਾ ਦੇ ਹੀ ਅਰਥ ਕਰਾਂ। ਪੰਡਤ ਹੱਕਾ ਬੱਕਾ ਹੋ ਗਿਆ ਤੇ ਝੱਟ ਗੁਰੂ ਜੀ ਦੇ ਚਰਨਾਂ ਵਿ ਚ ਢੇਰੀ ਹੋ ਗਿਆ। ਭਾਈ ਛਜੂ ਜੀ ਤੇ ਦੋਨੋਂ ਪੁੱਤਰ ਭਾਈ ਗੁਲਜ਼ਾਰ ਜੀ ਤੇ ਭਾਈ ਮਾਲ ਦੇਓ ਜੀ ਨੇ ਪਹਿਲੀ ਵਾਰੀ ਗੁਰੂ ਤੇਗ ਬਹਾਦਰ ਜੀ ਦੇ 1670 ਈ: ਵਿੱਚ ਅਨੰਦਪੁਰ ਸਾਹਿਬ ਵਿਖੇ ਦਰਸ਼ਨ ਕੀਤੇ ਸਨ।

ਭਾਈ ਹਿੰਮਤ ਚੰਦ ਜੀ ਪਹਿਲੀ ਵਾਰ 1678 ਵਿੱਚ 14 ਸਾਲ ਦੀ ਉਮਰ ਵਿੱਚ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਦਰਸ਼ਨ ਲਈ ਸ੍ਰੀ ਅਨੰਦਪੁਰ ਸਾਹਿਬ ਵਿਖੇ ਆਏ ਸਨ। ਭਾਈ ਹਿੰਮਤ ਚੰਦ ਦਾ ਜਨਮ 17 ਮਈ 1664 ਈ: ਨੂੰ ਹੋਇਆ। ਬਚਪਨ ਤੋਂ ਹੀ ਸੰਗਤਾਂ ਦੀ ਸੇਵਾ ਕਰਨ ਦੀ ਗੁੜਤੀ ਪਿਤਾ ਪੁਰਖੀ ਸੀ। 10 ਸਾਲ ਦੀ ਉਮਰ ਵਿੱਚ ਉਹ ਪਹਿਲੇ ਕੀਰਤਨੀਏ ਬਣੇ।

ਭਾਈ ਹਿੰਮਤ ਸਿੰਘ ਸਭ ਤੋਂ ਪਹਿਲੇ ਪਿਆਰੇ ਸਨ ਜੋ ਸਭ ਤੋਂ ਪਹਿਲਾਂ ਗੁਰੂ ਜੀ ਦੀ ਸ਼ਰਨ (1678) ਵਿੱਚ ਆਏ ਸਨ। ਉਨ੍ਹਾਂ ਤੋਂ ਬਾਅਦ 1681 ਈ: ਵਿੱਚ ਭਾਈ ਦਇਆ ਸਿੰਘ ਜੀ, 1686 ਈ: ਵਿੱਚ ਭਾਈ ਸਾਹਿਬ ਸਿੰਘ ਜੀ, 1694 ਈ: ਵਿੱਚ ਭਾਈ ਮੋਹਕਮ ਸਿੰਘ ਜੀ ਤੇ 1695 ਈ: ਵਿੱਚ ਭਾਈ ਧਰਮ ਸਿੰਘ ਜੀ ਆਏ ਸਨ। ਭਾਈ ਹਿੰਮਤ ਸਿੰਘ ਨੇ ਸਾਰੇ ਪਿਆਰਿਆਂ ਤੋਂ ਵੱਧ 21 ਸਾਲ ਗੁਰਮਤਿ ਦੀ ਪੜ੍ਹਾਈ ਕੀਤੀ ਸੀ। ਇਸ ਤੋਂ ਬਿਨਾ ਸ਼ਸ਼ਤਰ ਵਿਦਿਆ ਤੇ ਘੋੜ ਸਵਾਰੀ ਵਿੱਚ ਵੀ ਮੁਹਾਰਤ ਹਾਸਲ ਕੀਤੀ ਸੀ। ਇਸ ਨਾਲ ਹੀ ਭਾਈ ਹਿੰਮਤ ਸਿੰਘ ਨੂੰ ਬਾਣੀ ਬਹੁਤ ਕੰਠ ਸੀ ਤੇ 22 ਵਾਰਾਂ ਵੀ ਜੁਬਾਨੀ ਯਾਦ ਸਨ ਤੇ ਇਨ੍ਹਾਂ ਦਾ ਕੀਰਤਨ ਨੌ ਧੁਨਾ ਵਿੱਚ ਕਰਦੇ ਸਨ।

1684 ਈ: ਵਿੱਚ ਭਾਈ ਹਿੰਮਤ ਸਿੰਘ ਦੇ ਦਾਦਾ ਭਾਈ ਛੱਜੂ ਜੀ ਰਾਮ ਜੀ ਦੀ ਬਿਮਾਰੀ ਦਾ ਸਨੇਹਾ ਮਿਲਣ ਉਪਰੰਤ ਜਗਨਨਾਥ ਪੁਰੀ ਆਏ ਸਨ। ਇਥੇ ਉਨ੍ਹਾਂ ਦਾ ਵਿਆਹ 11 ਨਵੰਬਰ, 1684 ਈ: ਭਾਈ ਜੋਤੀ ਰਾਮ ਤੇ ਰਾਮ ਦੇਈ ਦੀ ਪੁਤਰੀ ਬੀਬੀ ਰਾਮ ਦੇਈ ਨਾਲ ਹੋ ਗਿਆ। ਇਨ੍ਹਾਂ ਦੇ ਚਾਰ ਪੁੱਤਰ ਤੇ ਇੱਕ ਪੁੱਤਰੀ ਨੇ ਜਨਮ ਲਿਆ। 13 ਅਕਤੂਬਰ 1685 ਈ: ਨੂੰ ਭਾਈ ਗੁਰਦਿੱਤ ਚੰਦ, 5 ਜਨਵਰੀ 1687 ਈ: ਨੂੰ ਭਾਈ ਹਰਦਿੱਤ ਚੰਦ, 13 ਅਪ੍ਰੈਲ 1688 ਨੂੰ ਭਾਈ ਨਿਸ਼ਾਨ ਚੰਦ, 25 ਮਾਰਚ 1690 ਈ: ਨੂੰ ਬੀਬੀ ਨਸੀਬਾਂ ਤੇ 11 ਅਪ੍ਰੈਲ 1693 ਈ: ਨੂੰ ਭਾਈ ਤਾਰਾ ਚੰਦ ਨੇ ਜਨਮ ਲਿਆ।

30 ਮਾਰਚ, 1699 ਦੀ ਵਿਸਾਖੀ ਵਾਲੇ ਦਿਨ ਗੁਰੂ ਜੀ ਕੋਲੋਂ ਹੀ ਇਨ੍ਹਾਂ ਦੇ ਸਾਰੇ ਪਰਿਵਾਰ ਨੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਜਿਸ ਵਿੱਚ ਉਨ੍ਹਾਂ ਦੇ ਪਿਤਾ ਭਾਈ ਗੁਲਜ਼ਾਰ ਸਿੰਘ, ਮਾਤਾ ਬੀਬੀ ਲਾਲ ਕੌਰ, ਪਤਨੀ ਬੀਬੀ ਰਾਮ ਕੌਰ, ਪੁੱਤਰ ਭਾਈ ਗੁਰਦਿੱਤ ਸਿੰਘ, ਭਾਈ ਹਰਦਿੱਤ ਸਿੰਘ, ਭਾਈ ਤਾਰਾ ਸਿੰਘ ਤੇ ਪੁੱਤਰੀ ਬੀਬੀ ਨਸੀਬ ਕੌਰ ਸ਼ਾਮਲ ਸਨ। ਸੁਹਰਾ ਭਾਈ ਜੋਤ ਪ੍ਰਕਾਸ਼ ਸਿੰਘ ਤੇ ਸੱਸ ਬੀਬੀ ਰਾਮੋ ਕੌਰ ਨੇ ਵੀ ਉਸੇ ਦਿਨ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਸੀ। ਭਾਈ ਹਿੰਮਤ ਸਿੰਘ ਚਮਕੌਰ ਦੀ ਜੰਗ ਸਮੇਂ 6 ਦਸੰਬਰ 1704 ਈ: ਨੂੰ ਸ਼ਹੀਦ ਹੋ ਗਏ ਸਨ। ਭਾਈ ਹਿੰਮਤ ਸਿੰਘ

ਬਾਕੀ ਸਫਾ 27 'ਤੇ

ਲੜੀਵਾਰ

# ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ
# ਦੁਰਗਾ ਪ੍ਰਬੋਧ ਦਾ ਸਰਲ ਪੰਜਾਬੀ ਕਵਿਤਾ ਵਿੱਚ ਅਨੁਵਾਦ

ਅੱਠਵੀਂ ਕਿਸ਼ਤ

ਮੂਲ ਲੇਖਕ: ਸਵਰਗੀ ਗਿਆਨੀ ਦਿੱਤ ਸਿੰਘ ਜੀ

ਅਨੁਵਾਦਕ: ਪ੍ਰਿੰ: ਨਸੀਬ ਸਿੰਘ ਸੇਵਕ

*ਪੰਥ ਰਤਨ ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸ਼ਾਹਕਾਰ ਰਚਨਾ ਦੇ ਸਰਲ ਕਵਿਤਾ ਵਿੱਚ ਅਨੁਵਾਦ ਦੀ ਇਹ ਅੱਠਵੀਂ ਕਿਸ਼ਤ ਪੇਸ਼ ਕਰਨ ਦੀ ਖੁਸ਼ੀ ਮਹਿਸੂਸ ਕਰ ਰਹੇ ਹਾਂ। ਇਸ ਲੜੀਵਾਰ ਸਰਲ ਕਵਿਤਾ ਅਨੁਵਾਦ ਨੂੰ ਪਾਠਕਾਂ ਨੇ ਵਿਸ਼ੇਸ਼ ਹੁੰਗਾਰਾ ਦਿੱਤਾ ਹੈ। ਉਮੀਦ ਵੀ ਇਹੋ ਹੀ ਕੀਤੀ ਜਾਂਦੀ ਸੀ ਕਿਉਂਕਿ ਇਸ ਮਹਾਂਕਾਵਿ ਨੂੰ ਸਮਝਣ ਵਿੱਚ ਬਹੁਤ ਹੀ ਮੁਸ਼ਕਲ ਪੇਸ਼ ਆ ਰਹੀ ਸੀ। ਕੋਸ਼ਿਸ਼ ਕੀਤੀ ਜਾਵੇਗੀ ਕਿ ਦੁਰਗਾ ਪ੍ਰਬੋਧ ਦਾ ਸਹੀ-ਸਹੀ ਸਰਲ ਭਾਸ਼ਾ ਵਿੱਚ ਅਨੁਵਾਦ ਕਰਕੇ ਪਾਠਕਾਂ ਦੇ ਰੂ-ਬ-ਰੂ ਕੀਤਾ ਜਾਵੇ। ਪਾਠਕਾਂ ਦੇ ਧਨਵਾਦਿ ਦੇ ਪਾਤਰ ਹਾਂ।*

*ਸੰਪਾਦਕ*

**ੴ ਸਤਿਗੁਰ ਪ੍ਰਸਾਦਿ**

'ਦੁਰਗਾ ਪ੍ਰਬੋਧ' (ਗਿਆਨੀ ਦਿੱਤ ਸਿੰਘ ਜੀ ਦੀ ਸ਼ਾਹਕਾਰ ਰਚਨਾ ਦਾ ਸਰਲ ਭਾਸ਼ਾ ਵਿੱਚ ਤੱਤਸਾਰ)

**ਤੱਤ ਖਾਲਸਾ**

**(15)**

ਉਹ ਪ੍ਰਤਿਗਿਆ ਕਿਥੇ ਗਈ,
ਸੰਤੋਖ ਸਿੰਘ ਜੋ ਕਹੀ ਜ਼ੁਬਾਨੀ।
ਮਸਾਲਾ ਲਾ ਕੇ ਕਵਿਤਾ ਲਈ,
ਉਸ ਨੇ ਸੀ ਘੜੀ ਕਹਾਣੀ।
ਮਾਰ ਗਪੌੜੇ ਸਤੋਖ ਸਿੰਘ ਨੇ ਪਾਏ ਸੀ ਇਹ ਪੁਆੜੇ,
ਨਹੀਂ ਕੀਤੀ ਕਿਸੇ ਨੇ ਆਨਾ ਕਾਨੀ।
ਅਗਿਆਨੀ ਲੋਕਾਂ ਸੱਚ ਮੰਨਿਆ,
ਨਹੀਂ ਕੀਤੀ ਕਿਸੇ ਨੇ ਆਨਾ ਕਾਨੀ।

**(16)**

ਦੋਨੋਂ ਕਵੀ ਵਿਰੋਧੀ ਨੇ,
ਆਪਸ ਵਿੱਚ ਸੁਣ ਲੈ ਭਾਈ।
ਦੋਨਾਂ ਨੇ ਆਪਣੇ ਢੰਗ ਨਾਲ,
ਹੈ ਕਵਿਤਾ ਆਪਣੀ ਬਣਾਈ।
ਸੁਖਾ ਸਿੰਘ ਆਪਣੇ ਗ੍ਰੰਥ 'ਚ,
ਇਸ ਤਰ੍ਹਾਂ ਹੈ ਗਾਇਆ ਜੀ।
ਕਿ ਇਕ ਦਿਨ ਕਲਗੀਧਰ ਪਿਤਾ,
ਗਏ ਸ਼ਿਕਾਰ ਕਰਨ ਸੀ ਭਾਈ।

**(17)**

ਸ਼ਿਕਾਰ ਤੋਂ ਮੁੜੇ ਜਦ,
ਤਾਂ ਮੰਨ ਵਿੱਚ ਆਇਆ ਵਿਚਾਰ,
ਜਿਸ ਕੰਮ ਲਈ ਹੈ ਭੇਜਿਆ,
ਮੈਂ ਉਸ ਦੀ ਵੀ ਹੈ ਲੈਣੀ ਸਾਰ।
ਵੱਖਰਾ ਪੰਥ ਬਣਾਉਣ ਲਈ,
ਭੇਜਿਆ ਗਿਆ ਹੈ ਮੈਨੂੰ।
ਇਸ ਲਈ ਦੁਰਗਾ ਪੁਜਾਂਗਾ,
ਜੋ ਬਣੇਗੀ ਮੇਰੀ ਮਦਦ ਗਾਰ।

**(18)**

ਸੂਰਜ ਪ੍ਰਕਾਸ਼ ਨੇ ਆਪਣੀ ਹੀ,
ਇਕ ਵੱਖਰੀ ਗੱਲ ਅਲਾਪੀ।
ਹਿੰਦੂ ਤੁਰਕਾਂ ਸਿੱਖਾਂ ਦੇ ਝਗੜੇ ਦੀ,
ਗਲ ਜ਼ੋਰ ਨਾਲ ਹੈ ਆਖੀ,
ਬਹੁਤ ਵੱਡਾ ਵਿਰੋਧ ਹੈ,
ਜੋ ਦੋਨਾਂ ਕਵੀਆਂ ਨੇ ਲਿਖਿਆ।
ਹੁਣ ਆਪੇ ਹੀ ਦਸ ਦੇ,
ਸੱਚੀ ਕਿਹੜੀ ਹੈ ਭਾਈ ਸਾਖੀ?

**(19)**

ਪਹਿਲਾ ਕਹਿੰਦਾ ਪੰਥ ਸਾਜਣ ਲਈ,
ਦੁਰਗਾ ਪ੍ਰਗਟਾਈ ਸੀ।
ਦੂਜਾ ਆਖੇ ਬਦਲਾ ਲੈਣ ਲਈ,
ਪੂਜੀ ਇਹ ਮਾਈ ਸੀ।
ਪਹਿਲਾ ਕਹਿੰਦਾ ਅਕਾਲ ਪੁਰਖ ਨੇ,
ਸੀ ਨੇ ਫੁਰਮਾਇਆ ਇਹ,
ਦੂਜਾ ਆਖੇ ਹਿੰਦੂ ਤੁਰਕਾਂ ਨੇ,
ਸਿੱਖਾਂ ਨਾਲ ਬੁਰੀ ਬਣਾਈ ਸੀ।

**(20)**

ਦੋਨੋਂ ਹੀ ਗੱਲਾਂ ਵਿੱਚ ਇਸ ਤਰ੍ਹਾਂ,
ਕੋਈ ਮੇਲ ਨਹੀਂ ਹੈ ਖਾਂਦਾ।
ਇਕੋ ਗੱਲ ਨੂੰ ਆਪਣੇ ਢੰਗ ਨਾਲ,
ਵੱਖ-ਵੱਖ ਹੈ ਸਮਝਾਂਦਾ।
ਆਪਣੇ ਮਨ ਦੀ ਕਲਪਨਾ ਨਾਲ,
ਹਨੇਰੇ ਵਿੱਚ ਤੀਰ ਚਲਾਏ ਦੋਨਾਂ।
ਗੁਰੂ ਦਾ ਮੱਤ ਨਹੀਂ ਕਿਸੇ ਸਮਝਿਆ,
ਹਰ ਇੱਕ ਆਪਣੀ ਤੂਤੀ ਵਜਾਂਦਾ।

**(21)**

ਇਸ ਗੱਲ ਵਿੱਚ ਜੋ ਵੀ,
ਕਰਦਾ ਹੈ ਵਿਸ਼ਵਾਸ਼।
ਸਮਝੋ ਸਿੱਖ ਧਰਮ ਦਾ,
ਉਹ ਕਰਦਾ ਹੈ ਨਾਸ਼।
ਸੁਣ ਲੈ ਦੁਰਗਾ ਦੇ ਭਗਤਾ,
ਇਹ ਮੱਤ ਨਹੀਂ ਗੁਰੂ ਦਾ।
ਦੁਰਗਾ ਪੁਜਾਈ ਇਨਾਂ ਦੀ,
ਆਵੇ ਨਾ ਸਾਨੂੰ ਰਾਸ।

**ਦੁਰਗਾ ਭਗਤ**

**(1)**

ਤੇਰੇ ਇਸ ਇਤਬਾਰ ਦਾ,
ਮੈਂ ਕਿਵੇਂ ਮੰਨ ਲਵਾਂ ਸੱਚ।
ਵੱਡਾ ਸੱਚ ਤਾਂ ਉਹੀ ਹੈ,
ਜੋ ਕਵੀਆਂ ਦਿਤਾ ਦੱਸ।
ਅੱਗੇ ਪੜ੍ਹਕੇ ਦੇਖ ਲੈ ਤੂੰ,
ਤਾਂ ਕਿ ਸ਼ੰਕਾ ਰਹੇ ਨਾ ਕੋਈ।
ਸੂਰਜ ਪ੍ਰਕਾਸ਼ ਨੇ ਕਿਵੇਂ,
ਹੈ ਦੱਸਿਆ ਆਪਣਾ ਪੱਖ।

**(2)**

ਸੰਤੋਖ ਸਿੰਘ ਦਾ ਕਥਨ ਹੈ,
ਦੁਰਗਾ ਪ੍ਰਗਟ ਕਰਨ ਦੀ ਸੀ ਗੁਰੂ ਨੂੰ ਚਾਹ।
ਇਸ ਲਈ ਕਿਸੇ ਐਸੇ ਪੰਡਤ,
ਦਾ ਉਹ ਦੇਖ ਰਹੇ ਸਨ ਰਾਹ।
ਇਸ ਲਈ ਜਦ ਕਾਂਸੀ ਦੇ ਪੰਡਤ ਦਾ,
ਉਨ੍ਹਾਂ ਨੇ ਸੁਣਿਆ ਆਉਣਾ ਜੀ।
ਉਸੀ ਸਮੇਂ ਸਤਿਗੁਰਾਂ ਨੇ,
ਚੜ੍ਹ ਗਿਆ ਸੀ ਵੱਡਾ ਚਾਅ।

**(3)**

ਕਾਂਸ਼ੀ ਤੋਂ ਕੇਸ਼ੋਦਾਸ ਦਾ ਆਉਣਾ,
ਸੁਣਕੇ ਗੁਰੂ ਹੋ ਗਏ ਬਹੁਤ ਪ੍ਰਸੰਨ।
ਸੁਖਾ ਸਿੰਘ ਤੇ ਸੰਤੋਖ ਸਿੰਘ,
ਇਸ ਗੱਲ ਲਈ ਇਕੋ ਰਾਏ ਦੇ ਸਨ।
ਜੇ ਗੁਰੂ ਇਸ ਦਾ ਵਿਸ਼ਵਾਸ਼ ਨਾ ਕਰਦੇ,
ਤਾਂ ਫਿਰ ਐਨੇ ਖੁਸ਼ ਨਹੀਂ ਹੋਣਾ ਸੀ।
ਇਹ ਬਾਤ ਨਹੀਂ ਝੂਠ ਹੋ ਸਕਦੀ,
ਤੂੰ ਭਾਵੇਂ ਮੰਨ ਭਾਵੇਂ ਨਾ ਮੰਨ।

ਭਾਵ-ਭਾਈ ਸੰਤੋਖ ਸਿੰਘ ਜੀ ਦੇ ਕਥਨ ਤੋਂ ਭੀ ਸਾਬਤ ਹੁੰਦਾ ਹੈ ਕਿ ਗੁਰੂ ਮਹਾਰਾਜ ਜ਼ਰੂਰ ਦੁਰਗਾ ਦੇ ਪ੍ਰਗਟ ਕਰਨ ਲਈ ਚਿੱਤ ਵਿੱਚ ਕਿਸੇ ਐਸੇ ਪੰਡਤ ਦਾ ਚਿੰਤਨ ਕਰਦੇ ਸੇ ਜੋ ਇਸ ਕਾਰਜ ਨੂੰ ਸਿੱਧ ਕਰ ਸਕਦਾ, ਇਸੀ ਵਾਸਤੇ ਜਦ ਕਾਸ਼ੀ ਤੇ ਕੇਸ਼ੋਦਾਸ ਦਾ ਆਉਨਾ ਸੁਨਿਆ ਤਦ ਐਸੇ ਪ੍ਰਸੰਨ ਹੋਏ ਜੋ ਅਕਾਲ ਪੁਰਖ ਦਾ ਧੰਨਵਾਦ ਕੀਤਾ ਕਿੰਤੂ ਜੇ ਗੁਰੂ ਜੀ ਇਸ ਬਾਤ ਪਰ ਵਿਸ਼ਵਾਸ਼ ਨਾ ਰੱਖਦੇ ਤਾਂ ਉਹ ਇਸ ਤਰ੍ਹਾਂ ਉਸ਼ ਦੇ ਆਉਨ ਦੀ ਖਬਰ ਸੁਨਕੇ ਕਿਉਂ ਆਨੰਦ ਪ੍ਰਗਟ ਕਰਦੇ, ਜਿਸ ਤੇ ਭਾਈ ਸੁਖਾ ਸਿੰਘ ਜੀ ਅਤੇ ਭਾਈ ਸੰਤੋਖ ਸਿੰਘ ਜੀ ਦੀ ਇਸ ਵਿੱਚ ਇੱਕ ਰਾਇ ਹੈ। ਤਾਂ ਤੇ ਇਹ ਬਾਤ ਝੂਠ ਨਹੀਂ ਹੋ ਸਕਦੀ।

**ਤੱਤ ਖਾਲਸਾ**

**(1)**

ਸੰਤੋਖ ਸਿੰਘ ਕੁਝ ਨਵਾਂ ਨਹੀਂ ਆਖਿਆ,
ਉਹਨੇ ਤਾਂ ਪਾਈ ਪਾਣੀ ਵਿੱਚ ਮਧਾਣੀ।

ਸੁਖਾ ਦੇ ਲਿਖੇ 'ਚ ਕੰਨਾ ਅੱਧਕ ਲਾ ਕੇ,
ਬਸ ਉਸ ਨੇ ਵੀ ਲਿਖੀ ਉਵੇਂ ਕਹਾਣੀ।
ਗੁਰੂ ਜੀ ਕਰਕੇ ਇਨਾਂ ਭੰਗ ਸੀ ਘੋਟੀ,
ਮਿਰਚ, ਬਦਾਮ, ਲੌਂਗ, ਦੇ ਲਾਏ ਚੰਗੇ ਰਗੜੇ ਨੇ
।
ਅਮਲੀ ਦਾ ਮੰਨ ਇਹ ਦੇਖ ਤਰਸਿਆ,
ਪਾਇਆ ਜਦੋਂ ਸੱਤ ਘੜੇ ਸੀ ਪਾਣੀ।

(2)

ਇਕ ਗੱਲ ਹੋਰ ਉਸ ਕਵੀ ਨੇ ਆਖੀ,
ਜੋ ਸੁਖਾ ਸਿੰਘ ਨੇ ਨਹੀਂ ਸੁਣਾਈ।
ਜਿਸ ਦੱਸਿਆ ਕਿ ਉਜੈਨ ਤੋਂ ਆ ਦੱਤਾ ਨੰਦ ਨੇ,
ਦੁਰਗਾ ਮਾਤਾ ਸੀ ਪ੍ਰਗਟਾਈ।
ਪਰ ਸੰਤੋਖ ਸਿੰਘ ਨੇ ਕੇਸ਼ੋਦਾਸ ਦੱਸਿਆ,
ਜੋ ਕਾਂਸ਼ੀ ਦਾ ਰਹਿੱਣੇ ਵਾਲਾ ਸੀ।
ਤੂੰ ਆਪੇ ਹੀ ਹੁਣ ਦੱਸ ਦੇ ਕਿ,
ਕਿਸ ਦੀ ਗੱਲ 'ਚੋਂ ਲੱਭੀਏ ਅਸਲ ਸਚਾਈ।

(3)

ਪਹਿਲਾਂ ਕਰੋ ਫੈਸਲਾ ਭਗਤਾ,
ਉਹ ਪੰਡਤ ਸੀ ਕਿਹੜਾ।
ਦੁਰਗਾ ਪ੍ਰਗਟ ਕਰਨ ਲਈ,
ਆਇਆ ਸੀ ਚਲ ਕੇ ਜਿਹੜਾ।
ਦੋਨਾਂ ਗ੍ਰੰਥਾਂ ਵਿੱਚ ਦਸੋ,
ਕਿਹੜਾ ਸੱਚ ਹੈ ਲਿਖਦਾ।
ਵੱਡਾ ਗਿਆਨੀ ਕਿਹੜਾ ਹੈ,
ਕਰਨਾ ਪੈਣਾ ਹੈ ਇਹ ਨਿਬੇੜਾ।

(4)

ਗੱਲ ਇਕ ਹੋਰ ਵਿਚਾਰਨ ਵਾਲੀ,
ਜੋ ਹੈ ਬਹੁਤ ਜ਼ਰੂਰੀ ਜੀ।
ਸਿੱਧ ਹੋ ਜਾਵੇਗਾ ਸਭ ਆਪੇ,
ਗੱਲ ਰਹੂ ਨਾ ਕੋਈ ਅਧੂਰੀ ਜੀ।
ਕਿਸੇ ਸਿਖ ਆ ਗੁਰਾਂ ਕੋਲ,
ਇਕ ਵਚਨ ਸੁਣਾਇਆ ਸੀ।
ਕੇਸ਼ੋ ਪੰਡਤ ਦਰਸ਼ਨਾਂ ਲਈ ਹੈ ਆਇਆ,
ਇਛਾ ਉਸ ਦੀ ਕਰ ਦਿਉ ਪੂਰੀ ਜੀ।

(5)

ਬਹਿਕੇ ਉਸ ਨੇ ਕਥਾ ਆਪ ਦੀ,
ਸੁਣ ਲਈ ਹੈ ਮੈਥੋਂ ਸਾਰੀ ਜੀ।
ਜੋ ਕੁਝ ਮੈਨੂੰ ਆਉਂਦਾ ਸੀ,
ਮੈਂ ਗੱਲ ਸਭ ਹੈ ਉਚਾਰੀ ਜੀ।
ਪ੍ਰਤਾਪ ਗੁਰੂ ਜੀ, ਸੁਣ ਕੇ ਤੁਹਾਡਾ,
ਦਰਸ਼ਨ ਕਰਨੇ ਲੋਚਦਾ ਹੈ।
ਉਸ ਪੰਡਤ ਨੂੰ ਦਰਸ਼ਨ ਦੇ ਦਿਓ,
ਬੈਠਾ ਹੈ ਬਣ ਕੇ ਭਿਖਾਰੀ ਜੀ।

(6)

ਦਰਸ਼ਨ ਕਰਕੇ ਜਾਵੇਗਾ ਉਹ,
ਉਸ ਨੇ ਪੱਕਾ ਮਨ ਬਣਾਇਆ ਹੈ।
ਇਸ ਤੋਂ ਇਹ ਸਿੱਧ ਹੋਂਵਦਾ ਹੈ,
ਕਿ ਉਹ ਜਰੂਰ ਕਿਸੇ ਨੇ ਬੁਲਾਇਆ ਹੈ।
ਸਤਿਗੁਰ ਤੁਸਾਂ ਹੈ ਨਹੀਂ ਸੱਦਿਆ,
ਫਿਰ ਵੀ ਅੜੀਆਂ ਕਰ ਰਿਹਾ ਏ।
ਲਗਦੈ ਮੈਨੂੰ ਉਹ ਜ਼ਰੂਰ,
ਕਿਸੇ ਕੋਈ ਮਾਰ ਲਈ ਹੀ ਆਇਆ ਹੈ।

(7)

ਪੂਰੀ ਤਰ੍ਹਾਂ ਗੱਲ ਜੋ ਸਾਰੀ,
ਖੋਲ੍ਹ ਕੇ ਜਰਾ ਸਮਝਾਓ।
ਇਕ ਦੂਜੇ 'ਚ ਮਿਲਾਵਟ ਕਰਕੇ,
ਖਿਚੜੀ ਨਾ ਤੁਸੀਂ ਬਣਾਓ,
ਨਿੱਖਰ ਕੇ ਗੱਲ ਤੇਰੀ ਭਗਤਾ,
ਕੋਈ ਨਾ ਸਾਹਮਣੇ ਆਈ।
ਭੰਗ ਘੋਟਣੀ ਦਸਕੇ ਮੈਨੂੰ,
ਚੱਕਰਾਂ ਵਿੱਚ ਨਾ ਪਾਓ।

**ਦੁਰਗਾ ਭਗਤ**

(1)

ਜੇ ਇਹ ਨਾ ਤੈਨੂੰ ਜਚਦੀ,
ਲੈ ਅਗੇ ਸੁਣ ਲੈ ਹੋਰ।
ਆਪੇ ਹੀ ਪਤਾ ਚਲ ਜੂ,
ਕੌਣ ਸਾਧ ਤੇ ਕੌਣ ਚੋਰ।
ਗੁਰੂ ਨੇ ਭੇਜ ਕੇ ਦਾਸ,
ਬਿਪਰ ਨੂੰ ਕੋਲ ਬੁਲਾਇਆ।

ਸੂਰਜ ਪ੍ਰਕਾਸ਼ ਪੜ੍ਹ ਵੇਖ ਲੈ,
ਪਿਆਰੇ ਨਾਲ ਤੂੰ ਗੌਰ।

**ਤੱਤ ਖਾਲਸਾ**

**(1)**

ਵਿਰੋਧ ਆਪਸੀ ਦੋਨਾਂ ਦਾ ਹੀ,
ਸ਼ਰੇਆਮ ਹੈ ਸਾਹਮਣੇ ਆਇਆ।
ਸੁਖਾ ਸਿੰਘ ਹੈ ਇਹ ਦੱਸਦਾ,
ਪੰਡਤ ਨੇ ਬਾਗ ਵਿੱਚ ਡੇਰਾ ਸੀ ਲਾਇਆ।
ਤੇ ਖਾ ਲਈ ਕਸਮ ਉਸ ਨੇ,
ਗੁਰੂ ਪਾਸ ਉਹ ਆਪ ਜਾਏਗਾ ਨਹੀਂ।
ਜੇ ਹਨ ਗੁਰ ਜਾਣੀ ਜਾਣ ਤਾਂ ਆਪੇ ਆਉਣਗੇ,
ਪੰਡਤ ਨੇ ਮਨ ਵਿੱਚ ਇਹੀ ਧਿਆਇਆ।

**(2)**

ਇਦਾਂ ਹੀ ਕੀਤਾ ਗੁਰੂ ਜੀ,
ਚਲਕੇ ਗਏ ਸੀ ਬਿੱਪ ਦੇ ਪਾਸ।
ਗੁਰੂ ਨੂੰ ਕਿਉਂ ਨਾ ਰੋਕਿਆ,
ਜੇ ਸੇਵਕ ਸੀ ਉਨ੍ਹਾਂ ਦੇ ਖਾਸ।
ਸਗੋਂ ਗੁਰੂ ਨੇ ਆਖਿਆ ਏਦਾਂ,
ਕਿ ਆਦਰ ਗੁਣੀ ਦਾ ਕਰਨਾ ਚਾਹੀਦਾ।
ਇਸ ਲਈ ਖ਼ੁਦ ਚਲ ਕੇ,
ਕਰਨੇ ਚਾਹੀਦੇ ਹਨ ਵਚਨ ਬਿਲਾਸ।

**(3)**

ਸੰਤੋਖ ਸਿੰਘ ਹੈ ਉਲਟ ਦਸਦਾ,
ਕਿ ਕਾਂਸੀ ਤੋਂ ਕੇਸ਼ੋ ਦਾਸ ਆਇਆ ਸੀ।
ਆ ਕੇ ਉਸ ਬਿਪਰ ਨੇ ਭਾਈ,
ਡੇਰਾ ਆ ਬਾਗ ਵਿੱਚ ਲਾਇਆ ਸੀ।
ਗੁਰੂ ਦਾ ਯਸ਼ ਸੁਣ ਕੇ ਉਸ ਨੇ,
ਮਿਲਣ ਦੀ ਇਛਾ ਕੀਤੀ ਸੀ।
ਤੇ ਗੁਰੂ ਨੇ ਸੇਵਕ ਭੇਜ ਕੇ,
ਆਪਣੇ ਪਾਸ ਬੁਲਾਇਆ ਸੀ।

ਭਾਵ-ਭਾਈ ਸੁੱਖਾ ਸਿੰਘ ਜੀ ਅਤੇ ਭਾਈ ਸੰਤੋਖ ਸਿੰਘ ਦੀ ਗਵਾਹੀ ਵਿੱਚ ਪਰਸਪਰ ਇਤਨਾਂ ਵਿਰੋਧ ਹੈ ਜੋ ਸਾਬਤ ਨਹੀਂ ਕਰਦਾ ਕਿ ਸੱਚਾ ਕੌਣ ਹੈ ਕਿਉਂਕਿ ਸੁੱਖਾ ਸਿੰਘ ਆਖਦਾ ਹੈ ਜੋ ਦੱਤਾ ਨੰਦ ਪੰਡਤ ਨੇ ਪਰਤੱਗਯਾ ਕੀਤੀ ਸੀ ਕਿ ਜੇ ਗੁਰੂ ਸੱਚੇ ਮਨ ਦੀ ਜਾਨਨਹਾਰੇ ਹੋਨਗੇ ਤਾਂ ਮੇਰੇ ਪਾਸ ਆਪ ਆਉਨਗੇ ਅਤੇ ਮੈਨੂੰ ਨਹੀਂ ਬੁਲਾਉਨਗੇ, ਜਿਸ ਪਰ ਐਸਾ ਹੀ ਹੋਇਆ ਏਧਰ ਭਾਈ ਸੰਤੋਖ ਸਿੰਘ ਜੀ ਆਖਦੇ ਹਨ ਕਿ ਜਦ ਕਾਂਸ਼ੀ ਤੇ ਕੇਸ਼ੋ ਦਾਸ ਆਇ ਕੇ ਬਾਗ ਵਿੱਚ ਉਤਰਿਆ ਤਦ ਗੁਰੂ ਦਾ ਯਸ਼ ਸੁਨਕੇ ਦਰਸ਼ਨ ਕਰਨ ਦੀ ਕਾਮਨਾਂ ਹੋਈ ਅਰ ਕਿਸੇ ਸਿੱਖ ਨੇ ਗੁਰੂ ਜੀ ਪਾਸ ਬੇਨਤੀ ਕੀਤੀ ਜਿਸ ਪਰ ਗੁਰੂ ਜੀ ਨੇ ਉਸ ਨੂੰ ਬੁਲਾਯਾ ਅਤੇ ਚੌਂਕੀ ਪਰ ਪਾਸ ਬਠਾਯਾ, ਅਰ ਹਾਲ ਚਾਲ ਪੁੱਛਿਆ, ਇਸ ਤੇ ਸੋਚ ਸੱਕੀਦਾ ਹੈ ਕਿ ਇਨ੍ਹਾਂ ਵਿੱਚ ਸੱਚਾ ਕਿਸ ਦਾ ਕਥਨ ਹੈ।

**(4)**

ਇਸ ਤਰ੍ਹਾਂ ਇਹ ਹੈ ਲਗਦੀ,
ਬਣਾਈ ਹੋਈ ਇਕ ਗੱਲ।
ਜਿਸ ਤੋਂ ਨਿਕਲਦਾ ਨਹੀਂ,
ਲੋੜ ਮੁਤਾਬਿਕ ਕੋਈ ਹੱਲ।
ਹੋਰ ਜੇ ਕੋਈ ਤੇਰੇ ਪਾਸ ਹੈ,
ਦਲੀਲ ਖਾਸ ਦੇ ਕੇ ਦੱਸ।
ਜੇ ਨਹੀਂ ਕੁਝ ਤੇ ਕੋਲ ਹੈ,
ਤਾਂ ਮਾਰ ਨਾ ਝੱਲ ਵਲੱਲ।

**ਦੁਰਗਾ ਭਗਤ**

**(1)**

ਜਦ ਜਗਦੰਬਾ ਪ੍ਰਗਟ ਹੋਈ,
ਧਰਤੀ ਅਕਾਸ਼ ਕੰਬਿਆ ਸੀ ਭਾਈ।
ਉਲਟ ਫੇਰ ਸਭ ਹੋ ਗਿਆ ਸੀ,
ਜਿਵੇਂ ਪਰਲੋ ਸੀ ਕੋਈ ਆਈ।
ਭੁਚਾਲ ਨਾਲ ਸੀ ਹਿੱਲੇ ਪਰਬਤ,
ਸਮੁੰਦਰ ਨੇ ਉਛਾਲੇ ਸੀ ਮਾਰੇ।
ਦੋਨਾਂ ਕਵੀਆਂ ਨੇ ਇਵੇਂ ਹੀ,
ਇਹ ਇਕੋ ਗੱਲ ਸੀ ਸੁਣਾਈ।

**(2)**

ਦੇਖਿਆ ਪ੍ਰਗਟ ਹੋਣ ਵੇਲੇ,
ਕਿਵੇਂ ਮਚ ਗਿਆ ਸੀ ਤਰਥੱਲ।
ਝੂਠੀ ਕਿਵੇਂ ਹੈ ਹੋ ਗਈ,
ਦੱਸ ਕਿਵੇਂ ਇਹ ਸੱਚੀ ਗੱਲ।
ਹਰ ਸ਼ਰਧਾਲੂ ਸੁਣ ਕੇ,

ਹੁੰਦਾ ਹੈ ਬਹੁਤ ਪ੍ਰਸੰਨ।
ਤੈਨੂੰ ਸਮਝਾਉਣ ਦਾ ਭਾਈ,
ਹੋਰ ਕੀ ਦੱਸਾਂ ਮੈਂ ਹੱਲ?

**ਤੱਤ ਖਾਲਸਾ**

**(1)**

ਗੱਲਾਂ ਨਾਲ ਹੀ ਉਸ ਨੇ ਪਿਆਰੇ,
ਇਕ ਵੱਡਾ ਗਪੌੜ ਬਣਾਇਆ।
ਲਿਆਕੇ ਬੱਦਲ ਬਿਜਲੀ ਕੜਕਾਈ,
ਅੰਬਰ ਤੇ ਧਰਤੀ ਤਾਈਂ ਕੰਬਾਇਆ।
ਨਾਲ ਭੂਚਾਲ ਪਹਾੜ ਉਡਾਏ,
ਜਿਵੇਂ ਅੱਖੀਂ ਦੇਖਿਆ ਹਾਲ ਉਸ ਨੇ,
ਕਿਆ ਸਬੂਤ ਉਸ ਵੇਲੇ ਦਾ ਹੈ,
ਡੇੜ ਸਦੀ ਮਗਰੋਂ ਸੀ ਗ੍ਰੰਥ ਬਣਾਇਆ।

**(2)**

ਇਹ ਗੱਲ ਸੱਚ ਹੈ ਪਿਆਰੇ,
ਇਹ ਕਵੀ ਨੇ ਬਣਤ ਬਣਾਈ ਹੈ।
ਪ੍ਰਗਟ ਕਰਕੇ ਦੁਰਗਾ ਉਸ ਨੇ,
ਜਗ ਵਿੱਚ ਤਰਥੱਲੀ ਮਚਾਈ ਹੈ।
ਪੜ੍ਹਨ ਵਾਲੇ ਭੋਂਦੂ ਨੇ ਹੈ,
ਇਹ ਸਭ ਸੱਚ ਮੰਨ ਲਿਆ।
ਨਹੀਂ ਹੋਈ ਸੀ ਪ੍ਰਗਟ ਦੁਰਗਾ,
ਬੱਸ ਐਵੇਂ ਹੀ ਮਚੀ ਦੁਹਾਈ ਹੈ।

**ਦੁਰਗਾ ਭਗਤ**

**(1)**

ਮੇਰੇ ਮਨ ਨਹੀਂ ਲੱਗਦੀ,
ਇਹ ਤੇਰੀ ਹੈ ਜੋ ਬਾਤ।
ਜੋ ਦਿਨ ਨੂੰ ਵੀ ਦਸਦਾ,
ਹੈ ਕਾਲੀ ਬੋਲੀ ਰਾਤ।
ਪ੍ਰਗਟ ਹੋਈ ਕਾਲਕਾ ਪ੍ਰਤੱਖ ਹੈ,
ਪਰ ਤੂੰ ਅੱਖਾਂ ਮੀਟੀਆਂ ਨੇ।
ਸੱਭ ਤੋਂ ਵੱਡਾ ਸਚ ਹੈ,
ਸੂਰਜ ਪ੍ਰਕਾਸ਼ ਗ੍ਰੰਥ ਪਾਸ।

**(2)**

ਦੇਵੀ ਕਾਲੇ ਰੰਗ ਦੀ ਜਿਹੜੀ,
ਗਲ ਮੁਰਦੇ ਦੀਆਂ ਹੱਡੀਆਂ ਪਾ ਕੇ ਆਈ ਸੀ।
ਸ਼ਕਤੀ ਤੇਜ ਸੀ ਬਿਜਲੀ ਵਰਗੀ,
ਜਿਸ ਗੱਲ ਵਿੱਚ ਸੱਪਾਂ ਦੀ ਮਾਲਾ ਪਾਈ ਸੀ,
ਸ਼ੇਰ ਦੀ ਸਵਾਰੀ ਕਰ,
ਖੜੀ ਸੀ ਪਹਾੜਾ ਉਤੇ ਸੰਤੋਖ ਸਿੰਘ ਅਨੁਸਾਰ।
ਆਈ ਸੀ ਵਰ ਦੇਣ ਗੁਰੂ ਨੂੰ,
ਮੰਨਣਾ ਹੈ ਪੈਣਾ ਕਿ ਇਹ ਤਾਂ ਇਕ ਸਚਾਈ ਸੀ।

ਭਾਵ-ਇਨ੍ਹਾਂ ਉਪਰਲੇ ਛੰਦਾਂ ਤੇ ਪ੍ਰਗਟ ਹੋ ਜਾਂਦਾ ਹੈ ਕਿ ਜੋ ਦੇਵੀ ਕਾਲੇ ਰੰਗ ਨਾਲ ਗਲ ਵਿੱਚ ਮੁਰਦੇ ਦੀ ਹੱਡੀਆਂ ਪਾ ਕੇ ਆਈ ਜਿਸ ਦੇ ਤੇਜ਼ ਦੀ ਸ਼ਕਤੀ ਬਿਜਲੀ ਜੈਸੀ ਸੀ ਅਰ ਪਿੱਠ ਪਰ ਵਾਲ ਖੜੇ ਸੇ ਹਸਦੀ ਹੋਈ ਨੰਗੀ ਕਲਜੋਗਨੀਆਂ ਨੂੰ ਨਚਾ ਰਹੀ ਸੀ, ਜਿਸ ਦੇ ਪਾਸ ਸੱਪ ਅਤੇ ਸਿਰਾਂ ਦੀ ਮਾਲਾ ਸੀ ਫਿਰ ਮੂੰਹ ਤੇ ਅੱਗੇ ਉਛਾਲਦੀ ਪਹਾੜ ਪਰ ਸ਼ੇਰ ਦੀ ਅਸਵਾਰੀ ਕਰਕੇ ਆ ਖੜੀ ਸੀ, ਜਦ ਇਹ ਬਾਤਾਂ ਭਾਈ ਸੰਤੋਖ ਸਿੰਘ ਜੀ ਕਥਨ ਕਰਦੇ ਹਨ ਤਦ ਸਾਨੂੰ ਮੰਨ-ਨਾ ਪੈਂਦਾ ਹੈ ਕਿ ਇਸ ਸਭ ਸੱਚ ਹਨ ਜੋ ਉਸ ਵੇਲੇ ਜਰੂਰ ਦੇਵੀ ਆਈ ਸੀ ਅਰ ਗੁਰੂ ਜੀ ਨੂੰ ਵਰ ਦਿੱਤਾ ਸੀ।

**ਤੱਤ ਖਾਲਸਾ**

**(1)**

ਸੂਰਜ ਨੂੰ ਵੀ ਮਾਤ ਪਈ ਸੀ,
ਇੰਨੀ ਸ਼ਕਤੀ ਸੀ ਉਸ ਦਿਖਾਈ।
ਚੰਧਿਆਏ ਸੀ ਨੈਣ ਉਦੋਂ,
ਜਦ ਬਿਜਲੀ ਸੀ ਉਸ ਲਿਸ਼ਕਾਈ।
ਦੋ ਲੱਤਾਂ ਅਤੇ ਵੱਡੇ-ਵੱਡੇ ਨੌਂਹ ਸੀ,
ਉਸ ਦੁਰਗਾ ਮਾਤਾ ਦੇ,
ਕੀ ਉਹ ਸਰੂਪਨਾਖਾਂ ਦੂਜੀ,
ਜੋ ਸੀ ਗੁਰਾਂ ਦੇ ਸਨਮੁੱਖ ਆਈ।

**(2)**

ਗੱਲ ਦੇ ਵਿੱਚ ਸੱਪ ਲਟਕਾ ਕੇ,
ਕੀ ਗੁਰੂ ਨੂੰ ਸੀ ਉਸ ਡਰਾਇਆ।
ਮੁਰਦਿਆਂ ਦੇ ਸਿਰ ਦੀ ਮਾਲਾ,
ਪਾ ਕੇ ਕੀ ਸੀ ਉਦੋਂ ਦਿਖਾਇਆ?
ਕਿਉਂ ਨਾ ਮੋਤੀ ਤੇ ਮੂੰਗੇ ਲੈ ਕੇ,
ਕੋਕਲੇ ਆਦਿ ਦੇ ਨਾ ਨਾ ਹਰ ਬਣਾਏ,

ਦੰਦ ਬੇਢੰਗੇ ਤੇ ਵੱਡੀਆਂ ਦਾੜਾਂ,
ਤੇ ਚਾਟੀ ਵਰਗਾ ਢਿੱਡ ਸੀ ਕਿਉਂ ਵਿਖਾਇਆ?

(3)

ਕਰੂਪ ਬਣਾ ਕੇ ਚਿਹਰਾ ਉਸ ਨੇ,
ਮੂੰਹ ਵਿਚੋਂ ਅੱਗ ਦਿਖਲਾਈ।
ਕੀ ਮੂੰਹ ਉਸ ਦਾ ਚੁਰ ਜਾਂ ਚੁਲ੍ਹਾ ਸੀ,
ਜਿਸ ਵਿੱਚ ਸੀ ਤੰਦੂਰ ਤਪਾਈ।
ਅੱਖਾਂ ਲਾਲ ਤੇ ਸੂਰਤ ਭੈੜੀ,
ਕੀ ਸਤਿਗੁਰ ਏਂਦਾ ਹੱਥ ਆਏ।
ਦੇਵੀ ਪੂਣੇ ਨੂੰ ਕਲੰਕ ਲਗਾਇਆ,
ਇਸ ਦੀ ਕੋਈ ਸਮਝ ਨਾ ਆਈ।

(4)

ਲਗਦੀ ਸੀ ਉਹ ਚੂੜੇਲ ਭੂਤਨੀ,
ਅਤੇ ਡਾਇਨ ਜਿਵੇਂ ਉਹ ਹੋਵੇ।
ਦਸ ਭਲਾ ਭਵਾਨੀ ਸ਼ਿਵ ਦੀ,
ਕਦੀ ਕਿਸੇ ਤਰ੍ਹਾਂ ਸੋਹਵੇ।
ਇਹੋ ਜਿਹੀ ਕਰੂਪ ਨਾਰ ਨੂੰ,
ਈਸ਼ਰਵ ਕਿਵੇਂ ਨਾਰ ਬਣਾ ਸਕਦੈ।
ਮਨੁੱਖ ਵੀ ਇਹੋ ਜਿਹੀ ਕਰੂਪ ਵੇਖ,
ਉਹਦੇ ਨੇੜੇ ਨਾ ਕਦੀ ਖਲੋਵੇ।

(5)

ਮਾਨਸ ਖਾਣੇ ਲੋਕਾਂ ਤੋਂ ਤਾਂ,
ਦੂਰੋਂ ਹੀ ਡਰ ਲੱਗ ਜਾਵੇ।
ਭਲੇ ਪੁਰਖ ਤਾਂ ਭੁਲਕੇ ਵੀ,
ਉਨ੍ਹਾਂ ਦੇ ਨੇੜੇ ਕਦੀ ਨਾ ਜਾਵੇ।
ਨੇੜੇ ਆਉਣਾ ਗੱਲ ਦੂਰ ਦੀ,
ਉਹ ਪਰਛਾਵਾਂ ਵੀ ਨਹੀਂ ਲੈਂਦੇ।
ਫਿਰ ਈਸ਼ਵਰ ਦਸ ਭਲਾ ਕਿਉਂ,
ਅਜੇਹੀ ਕਾਲ ਕਲੋਟੀ ਨੂੰ ਪਰਨਾਵੇ।

(6)

ਇਸ ਤੋਂ ਅੱਗੇ ਹੋਰ ਸੁਣ,
ਜਿਹੋ ਜਿਹੀ ਕੋਕੋ ਹੁੰਦੇ ਉਵੇਂ ਦੇ ਬੱਚੇ।
ਨੰਗ ਧੜੰਗੇ ਭੂਤ ਨੇ ਬਣ ਕੇ,
ਸਾਹਮਣੇ ਉਸ ਦੇ ਨੱਚੇ,
ਇਨ੍ਹਾਂ ਕਰੂਪਾਂ ਨਾਲ ਜੋ ਨੱਚੇ,
ਉਹ ਹੁੰਦੀ ਕਲਜੋਗਣ।
ਨਾ ਖੁਸ਼, ਨਾ ਉਹ ਸੋਗੀ ਲਗੇ,
ਲਗਦੇ ਉਸ ਦੇ ਕੰਮ ਨਾ ਸੱਚੇ।

(7)

ਭੂਤ ਪਰੇਤ ਤੇ ਜੋਗਣਾ ਰਲਕੇ,
ਜੋ ਖੁਸ਼ੀ 'ਚ ਨਾਚ ਨਚਾਇਆ।
ਕੀ ਤੀਆਂ ਦੇ ਦਿਨ ਸਨ ਆਏ?
ਕਿ ਇਹਨਾ ਰਲ ਕੇ ਗਿਧਾ ਪਾਇਆ?
ਜਾਂ ਇਹ ਵਿਆਹ ਸੀ ਪਿਆਰੇ,
ਜਿਥੇ ਰਾਸ ਗਈ ਸੀ ਪਾਈ।
ਕੀ ਵਰ ਦੇਣ ਸੀ ਆਈ ਮਾਤਾ,
ਜਾਂ ਫਿਰ ਨੱਚਣ ਲਈ ਸੀ ਬੁਲਾਇਆ?

(8)

ਕਿਹੜਾ ਸਮਾਂ ਨਾਚਦਾ ਸੀ,
ਕੀ ਸੀ ਬਹੁਤ ਜ਼ਰੂਰੀ।
ਭਗਤਾਂ ਅੱਗੇ ਨਚਣਾ,
ਸੀ ਇਹ ਵੱਡੀ ਮਗਰੂਰੀ।
ਚੰਗਾ ਨਹੀਂ ਨਾਰਾਂ ਲਈ,
ਹੁੰਦਾ ਐਵੇਂ ਹਿੜ ਹਿੜ ਹਸਣਾ।
ਫਿਰਦੀ ਹੋਵੇ ਡਾਰ ਭੂਤਾਂ ਦੀ,
ਜਦੋਂ ਚਾਰੇ ਪਾਸੇ ਪੂਰੀ।

(9)

ਇਹੋ ਜਿਹਾ ਰੂਪ ਬਣਾ,
ਦੱਸ ਕੀ ਹੈ ਉਸ ਬਿਖਾਲਾ।
ਇਸ ਤੋਂ ਤਾਂ ਬੁਢੀ ਮਾਈ ਬਣ,
ਤੇ ਹੱਥ ਫੜ ਲੈਂਦੀ ਮਾਲਾ।
ਸੁੰਦਰ ਬਸਤਰ ਪਹਿਨ ਕੇ,
ਸੀਲਵੰਤ ਜਿਹੀ ਬਣਕੇ ਆਉਂਦੀ।
ਨਾਲ ਸੁਸ਼ੀਲ ਸੇਵਕ ਲਿਆਉਂਦੀ,
ਆਉਂਦੀ ਬਣ ਪ੍ਰਿਤਪਾਲਾ।

(10)

ਗੁਰੂ ਨੂੰ ਆ ਕੇ ਉਹ ਫਿਰ,
ਮੈਂ ਕਲਜੁਗ ਵਿਚ ਪ੍ਰਗਟ ਹੋਈ।

ਕੀਤਾ ਹਵਨ ਇਨ੍ਹਾਂ ਬ੍ਰਾਹਮਣਾਂ,
ਵਿੱਚ ਸ਼ਰਧਾ ਖ਼ੂਬ ਸਮੋਈ।
ਧਨ ਦੋਵੇਂ ਪੂੜੇ ਖੀਰ ਖੁਆਓ,
ਇਨ੍ਹਾਂ ਨੂੰ ਰੱਜ-ਰੱਜ ਕੇ।
ਦੇਂਦੀ ਹਾਂ ਤਲਵਾਰ ਮੈਂ ਇਹ,
ਮਾਰੋ ਤੁਰਕ ਕਿ ਬਾਕੀ ਬਚੇ ਨਾ ਕੋਈ।

(11)

ਏਨਾਂ ਕਹਿ ਕੇ ਫੇਰ ਉਹ,
ਅਲੋਪ ਹੋ ਜਾਂਦੀ ਜੀ।
ਖੁਲ੍ਹੇ ਝਾਟੇ ਨਾਲੋਂ ਚੰਗੀ,
ਸੀ ਪਾਈ ਹੋਈ ਪਰਾਂਦੀ ਜੀ।
ਹੁਣ ਸਚੋ-ਸੱਚ ਦਸ,
ਕਿਹੜੀ ਗੱਲ ਹੈ ਸੁਖਦਾਈ।
ਕਿੰਨਾ ਸੁਹਣਾ ਹੁੰਦਾ,
ਜੇ ਇੱਦਾਂ ਕਹਿੰਦੀ ਜਾਂਦੀ ਜੀ।

(12)

ਪਰ ਸੰਤੋਖ ਸਿੰਘ ਨੇ ਸੀ,
ਇਹੋ ਆਪਣਾ ਮੰਨ ਬਣਾਇਆ।
ਤਾਹੀਂ ਐਸੀ ਸ਼ਕਲ ਬਣਾਕੇ,
ਲੋਕਾਂ ਨੂੰ ਸੀ ਉਸ ਡਰਾਇਆ।
ਤਾਂ ਲੋਕੀਂ ਸਮਝਣ,
ਦੁਰਗਾ ਨੂੰ ਵੱਡੀ ਦੇਵੀ।
ਇਸੀ ਖਿਆਲ ਨਾਲ,
ਗੁਸੇ ਵਿੱਚ ਆ ਗ੍ਰੰਥ ਰਚਾਇਆ।

### ਦੁਰਗਾ ਭਗਤ

(1)

ਏਨੀ ਭਾਰੀ ਚਿੰਤਾ ਦਾ ਤੂੰ,
ਕਿਉਂ ਰਿਹਾ ਏਂ ਰਾਗ ਅਲਾਪ।
ਚੰਗੇ ਅਤੇ ਮੰਦੇ ਰੂਪ ਸਭ,
ਉਸ ਇਕ ਈਸ਼ਵਰ ਦੀ ਦਾਤ।
ਦੁਰਗਾ ਪ੍ਰਗਟ ਦੀ ਹੈ ਗੱਲ,
ਹੋਰ ਵਾਧੂ ਬਖੇੜੇ ਦੀ ਲੋੜ ਨਹੀਂ ਹੈ।
ਫਿਰ ਵੀ ਪੰਥ ਦਾ ਆਪਣਾ,
ਪੜ੍ਹ ਦੇਖ ਲੈ ਸੂਰਜ ਪ੍ਰਕਾਸ਼।

### ਤੱਤ ਖਾਲਸਾ

(1)

ਕਵੀ ਸੰਤੋਖ ਸਿੰਘ ਨੇ,
ਮਾਰ ਗਪੌੜੇ ਗ੍ਰੰਥ ਬਣਾਇਆ।
ਏਸ ਵਿੱਚ ਪਹਿਲਾਂ ਉਸ ਨੇ,
ਦੇਵੀ ਨੂੰ ਹੈ ਕਰੂਪ ਸਦਾਇਆ।
ਫਿਰ ਨਾਲ ਸਿੰਘ ਦੇ,
ਪਰਬਤ ਉਤੇ ਖੜਾ ਦਿੱਤੀ।
ਫਿਰ ਭੂਤ ਪ੍ਰੇਤਾਂ ਅਤੇ,
ਕਲਜੋਗਣਾ ਨਾਲ ਨਾਚ ਨਚਾਇਆ।

(2)

ਪਹਿਲਾਂ ਰੂਪ ਕਰੂਪ ਦੱਸਿਆ,
ਅਤੇ ਚੂੜੇਲ ਜਿਹੀ ਦਰਸਾਈ।
ਉਸ ਨੇ ਫੇਰ ਪਹਾੜ ਤੇ ਭੇਜੀ,
ਫਿਰ ਸੀ ਰੂਪ ਬਣਾ ਕੇ ਆਈ।
ਹੁਣ ਚਤਰ ਭੁਜੀ ਗੋਰੇ ਰੰਗ ਵਾਲੀ,
ਨੇ ਕੀਤਾ ਸਭ ਮਨਾਂ ਨੂੰ ਦੰਗ।
ਬਹੁ ਰੂਪੀ ਵਿਖਾਉਣ ਵਿੱਚ ਦਸ,
ਕੀ ਹੈ ਵੱਡੀ ਵਡਿਆਈ?

(3)

ਸੁਖਾ ਸਿੰਘ ਵਿਚਾਰੇ ਨੇ,
ਸੀ ਵਸ ਥੋੜ੍ਹਾ ਜਿਨਾ ਗਾਇਆ।
ਸੰਤੋਖ ਸਿੰਘ ਨੇ ਇਸੀ ਨੂੰ,
ਲੱਸੀ 'ਚ ਪਾਣੀ ਪਾ ਵਧਾਇਆ।
ਬਾਤ ਦਾ ਬਣਾ ਬਤੁੰਗੜਾ,
ਉਸ ਨੇ ਬਹੁਤ ਹੀ ਭੰਡੀ ਕੀਤੀ।
ਸੁਨਣੇ ਵਾਲਿਆਂ ਨੂੰ ਪਤਾ ਨਹੀਂ,
ਸੀ ਉਸ ਨੇ ਕੀ ਸਮਝਾਇਆ?

(4)

ਲਾ ਲਾ ਮਸਾਲੇ ਉਸ ਨੇ,
ਗੱਲ ਹੋਰ ਦੀ ਹੋਰ ਬਣਾਈ।
ਪਹਿਲਾਂ ਦੱਸੀ ਕਾਲੀ ਦੁਰਗਾ,
ਫਿਰ ਗੋਰੀ ਕੰਦੂਰੀ ਜਿਹੀ ਦਿਖਾਈ।
ਜਿਸ ਤਰ੍ਹਾਂ ਉਸਨੂੰ ਫੱਬਿਆ,

ਉਸੇ ਤਰ੍ਹਾਂ ਵਧ ਘੱਟ ਕੀਤੀ।
ਪਰ ਸੁਖਾ ਸਿੰਘ ਨੇ,
ਨਹੀਂ ਕਿਹਾ ਅਜੇਹਾ ਭਾਈ।

(5)

ਪਹਾੜ ਉਤੇ ਖੜੀ ਦਰਸਾਈ,
ਕੀਤੀ ਸਿੰਘਾਂ ਨੇ ਅਸਵਾਰੀ ਸੀ,
ਸੁਖਾ ਸਿੰਘ ਨਾਲੋ ਭਾਈ,
ਇਹ ਵੀ ਗੱਲ ਮਿਆਰੀ ਸੀ।
ਇਹਦਾ ਵੀ ਸਬੂਤ ਨਹੀਂ ਕੋਈ,
ਕੈਥਲ ਤੋਂ ਕੌਣ ਸੁਨੇਹਾ ਲਿਆਇਆ।
ਸੁਖਾ ਸਿੰਘ ਇਹ ਗੱਲ,
ਕਿਉਂ ਨਹੀਂ ਵਿਚਾਰੀ ਸੀ।

(6)

ਨੈਣ ਮਿਚਾਏ ਗੁਰੂ ਜੀ,
ਮਨ ਆਪਣੇ ਨਾਲ ਇਹ ਘੜਿਆ।
ਸੁਖਾ ਸਿੰਘ ਵਲੋਂ ਲਿਖਿਆ,
ਕਦੇ ਕਿਤੇ ਨਹੀਂ ਹੈ ਪੜ੍ਹਿਆ।
ਡੇਢ ਸੌ ਸਾਲ ਪਿਛੋਂ ਇਹ ਗੱਲ,
ਪਤਾ ਨਹੀਂ ਕਿਥੋਂ ਕੱਢ ਲਿਆਇਆ,
ਇਸ ਨੇ ਐਵੇਂ ਲੱਸੀ ਹੈ ਰਿੜਕੀ,
ਪਹਿਲਾਂ ਕਿਸੀ ਨੇ ਨਹੀਂ ਜ਼ਿਕਰ ਹੈ ਕਰਿਆ।

(7)

ਇਸ ਤੋਂ ਅੱਗੇ ਜਾ ਕੇ ਉਸ,
ਵੱਡਾ ਇਕ ਹੋਰ ਗਪੌੜਾ ਲਾਇਆ।
ਕਹਿੰਦਾ ਅੰਮ੍ਰਿਤ ਦਾ ਢੰਗ ਗੁਰੂ ਨੂੰ,
ਦੁਰਗਾ ਨੇ ਹੀ ਸੀ ਸਿਖਲਾਇਆ।
ਦਿਤੀ ਫੇਰ ਕਰਦ ਗੁਰੂ ਨੂੰ,
ਫਿਰ ਪਾਣੀ ਮਿਠਾ ਕਰਨ ਨੂੰ ਕਿਹਾ,
ਫੇਰ ਕੇ ਉਸ ਵਿੱਚ ਕਰਦ ਫੇਰ,
ਅੰਮ੍ਰਿਤ ਸੀ ਇਵੇਂ ਬਣਾਇਆ।

(8)

ਜੇ ਨਾ ਹੁੰਦੀ ਪ੍ਰਗਟ ਦੁਰਗਾ,
ਫਿਰ ਇਹ ਅੰਮ੍ਰਿਤ ਕਿਵੇਂ ਬਣਾਂਦੇ।
ਕੌਣ ਜਾਣਦਾ ਖਾਲਸੇ ਤਾਂਈ,
ਜੇ ਅੰਮ੍ਰਿਤ ਨਾ ਇਹ ਛਕਾਂਦੇ।
ਸਤਿਗੁਰ ਦਾ ਆਉਣਾ ਇਸ,
ਜਗ ਵਿੱਚ ਫਿਰ ਨਿਹਫਲ ਹੋਣਾ ਸੀ।
ਜੋਗੀਆਂ ਵਾਲੀ ਫੇਰੀ ਪਾ ਕੇ,
ਉਹ ਤਾਂ ਐਵੇਂ ਹੀ ਤੁਰ ਜਾਂਦੇ।

(9)

ਅਕਾਲ ਪੁਰਖ ਨੇ ਜਿਸ ਕਾਰਜ,
ਲਈ ਭੇਜਿਆ ਕੀ ਉਹ ਹੋਣਾ ਨਹੀਂ ਸੀ
ਪੂਰਾ।
ਜੇ ਦੇਵੀ ਨਾ ਮਦਦ ਕਰਦੀ,
ਰਹਿ ਜਾਣਾ ਸੀ ਕੰਮ ਅਧੂਰਾ।
ਸੁਖਾ ਸਿੰਘ ਤੋਂ ਪਹਿਲਾਂ ਕਿਸੇ ਨੇ,
ਲਿਖੀ ਨਹੀਂ ਸੀ ਇਹ ਕਹਾਣੀ।
ਲਾ ਕੇ ਕਵੀ ਉਡਾਰੀਆ ਇਹ,
ਕਵੀ ਬਣ ਗਿਆ ਵੱਡਾ ਸੂਰਾ।

(10)

ਇਸ ਤੋਂ ਅੱਗੇ ਸੰਤੋਖ ਸਿੰਘ,
ਸੁਣ ਘੜੀ ਜੋ ਉਸ ਕਹਾਣੀ ਸੀ।
ਇੰਜ ਸਮਝੋ ਉਸ ਪਿਆਰੇ,
ਪਾਣੀ ਵਿੱਚ ਪਾਈ ਮਧਾਣੀ ਸੀ।
ਕਹੇ ਕਰਦ ਜੋ ਦੁਰਗਾ ਦਿਤੀ,
ਗੁਰੂ ਨੇ 'ਚ ਮਾਰ ਲਹੂ ਨਿਕਾਲਿਆ।
ਲਹੂ ਚੱਟ ਕੇ ਇਛਾ ਪੂਰੀ ਕੀਤੀ,
ਇਹ ਦੁਰਗਾ ਰਾਣੀ ਸੀ।

(11)

ਇਸ ਤੋਂ ਵੀ ਵੱਧ ਉਸ ਨੇ,
ਬਹੁਤ ਅਨਰਥ ਕਮਾਇਆ।
ਮਾਂ ਤੇ ਬੇਟਿਆਂ ਦੀ ਭੇਟ ਦਿਆਂਗਾ,
ਇਹ ਗੁਰੂ ਦੇ ਮੁਖੋ ਸੀ ਕਹਿਲਾਇਆ।
ਰਣ ਵਿੱਚ ਤੁਰਕਾਂ ਹੱਥ ਮਰਨਗੇ ਜੋ,
ਕਹਿੰਦਾ ਖਾਂ ਲਈ ਉਨ੍ਹਾਂ ਰੱਜ ਕੇ।
ਇਸ ਤਰ੍ਹਾਂ ਸੰਤੋਖ ਸਿੰਘ ਨੇ,
ਲੋਕਾਂ ਨੂੰ ਬਹੁਤ ਬੁਧੂ ਬਣਾਇਆ।9465216530

# ਗੁਰੂ ਗੋਬਿੰਦ ਸਿੰਘ ਜੀ ਦੇ ਹਮਦਰਦ ਮੁਸਲਮਾਨ

ਗੁਰਪੁਰ ਨਿਵਾਸੀ ਗਿਆਨੀ ਭਗਵਾਨ ਸਿੰਘ ਸ਼ਾਹਅਬਾਦੀ
ਸੰਪਰਕ ਕਰ ਸਕਦੇ ਹੋ ਇਨ੍ਹਾਂ ਦੇ ਸਪੁੱਤਰ ਸ. ਕਿਰਪਾਲ ਸਿੰਘ ਚੰਡੀਗੜ੍ਹ। ਫੋਨ ਨੰ: 0172-5072937

## ਮੁਗ਼ਲ ਬੰਸਾਵਲੀ

| ਅਸਲ ਨਾਮ | | ਉਪਨਾਮ | ਸਮਾਂ ਈਸਵੀ |
|---|---|---|---|
| ਜ਼ਹੀਰ ਉਲਦੀਨ | = | ਬਾਬਰ | 1526 ਤੋਂ 1530 |
| ਨਸੀਰ ਉਲਦੀਨ | = | ਹਮਾਯੋਂ | 1530 ਤੋਂ 1556 |
| ਜਲਾਲ ਉਦੀਨ | = | ਅਕਬਰ | 1556 ਤੋਂ 1604 |
| ਨੂਰ ਉਲਦੀਨ | = | ਜਹਾਂਗੀਰ | 1605 ਤੋਂ 1627 |
| ਸ਼ਹਾਬਉਲਦੀਨ | = | ਸ਼ਾਹਜਹਾਨ | 1627 ਤੋਂ 1666 |

ਗ਼ੁਲਾਮ ਮਹੀਉਦੀਨ ←

ਦਾਰਾ | ਮੁਰਾਦ | ਸ਼ੁਜਾ | ਔਰੰਗਜ਼ੇਬ (ਆਲਮਗੀਰ) 1658 ਤੋਂ 1707

ਸੁਲਤਾਨ ਮਹੰਮਦ | *ਬਹਾਦਰ ਸ਼ਾਹ 1707 ਤੋਂ 1712 | ਆਜ਼ਮ | ਕਾਮਬਖਸ਼ | ਮਹੰਮਦ ਅਕਬਰ

ਅਜ਼ੀਮ ਸ਼ਾਹ | ਜਹਾਨ ਸ਼ਾਹ | ਸ਼ਫੀਉਲਸ਼ਾਨ | ਜਹਾਂਦਾਰ ਸ਼ਾਹ

ਕਵੀ | ਸੰਗੀਤ

ਔਰੰਗਜ਼ੇਬ ਦੀਆਂ ਪੁਤਰੀਆਂ = (1) ਜ਼ੇਬਨਿਸਸ਼ਾ (2) ਜਿਨਤੁਿਸ਼ਾ (3) ਕਦੂਰਨਿਸਾ (4) ਮਿਹਰੁਨਿਸਾ

* ਮੁਅਜ਼ਮ = ਬਹਾਦਰਸ਼ਾਹ

** ਆਜ਼ਮ = ਤਾਰਾ ਆਜ਼ਮ

ਪੱਤਨ ਦੇ ਬਾਦਸ਼ਾਹ = (1) ਬਹਾਦਰ ਸ਼ਾਹ
(2) ਜਹਾਂਦਰ ਸ਼ਾਹ
(3) ਫਰਖਸੀਅਰ
(4) ਮਹੰਮਦ ਸ਼ਾਹ
(5) ਸਾਨੀ ਆਲਮਗੀਰ
(6) ਸ਼ਾਹ ਆਲਮ

## ਮੁਗ਼ਲ ਬੰਸਾਵਲੀ

'ਪੰਜਾਬ ਦੀ ਸੈਰ' ਦਾ ਕਰਤਾ ਰਾਏ ਕਾਲੀ ਰਾਏ ਐਕਸਰਾ ਐਸਸੈਂਟ ਤੇ ਡਿਪਟੀ ਕਲੈਕਟਰ ਅੰਬਾਲਾ ਮੁਗ਼ਲ ਬੰਸਾਵਲੀ ਨੂੰ ਇਸ ਤਰ੍ਹਾਂ ਆਪਣੀ ਕਿਤਾਬ ਵਿਚ ਦਰਜ ਕਰਦੇ ਹਨ।

ਤੈਮੂਰ ਸਾਹਿਬ ਕਿਰਾਨ

ਮੀਰਾਂ ਸ਼ਾਹ

ਸੁਲਤਾਨ ਮੁਹੰਮਦ ਸ਼ਾਹ

ਅਬੂ ਸਈਦ

ਸ਼ੇਖ ਉਮਰੂ ਸ਼ਾਹ

ਬਾਬਰ

'ਪੰਜਾਬ ਦੀ ਸੈਰ' ਅਨੁਵਾਦਕ ਗਿ: ਲਾਲ ਸਿੰਘ ਦੇ ਧੰਨਵਾਦ ਸਹਿਤ

ਆਜ਼ਮ ਆਬਾਦ (ਤਰਾਵੜੀ) ਵੀ ਵੱਡਾ ਕਸਬਾ ਹੈ। ਔਰੰਗਜ਼ੇਬ ਆਲਮਗੀਰ ਦਾ ਪੁਤਰ ਆਜਮ ਸ਼ਾਹ ਏਥੇ ਪੈਦਾ ਹੋਇਆ ਸੀ। ਉਸ ਦੇ ਨਾਂ ਉੱਤੇ ਇਹਦਾ ਨਾਂ ਆਜ਼ਮ ਅਬਾਦ ਪੈ ਗਿਆ ਤੇ ਇਥੇ ਕਈ ਇਮਾਰਤਾਂ ਬਣਾਈਆਂ ਗਈਆਂ। ਫਸੀਲ ਦੇ ਕੋਲ ਇਕ ਤਲਾ ਤੇ ਇਕ ਪੱਕੀ ਈਦਗਾਹ ਹੈ, ਜੋ ਕੁੰਜ ਪੁਰੇ ਵਾਲੇ ਨਵਾਬ ਦੇ ਕਬਜ਼ੇ ਵਿੱਚ ਹੈ।

'ਪੰਜਾਬ ਦੀ ਸੈਰ' ਕਰਤਾ ਰਾਏ ਕਾਲੀ ਰਾਏ ਐਕਸਟਰਾ ਐਸਸੈਂਟ ਤੇ ਡਿਪਟੀ ਕਲਕਟਰ ਅੰਬਾਲਾ।

ਅਨੁਵਾਦਕ-ਗਿਆਨੀ ਲਾਲ ਸਿੰਘ

## ਬਹਾਦਰ ਸ਼ਾਹ
## (1643 ਈ: ਤੋਂ 1712)

ਮੁਗ਼ਲ ਬੰਸਾਵਲੀ ਵੇਖਣ ਤੋਂ ਪਤਾ ਲੱਗਦਾ ਹੈ, ਕਿ ਔਰੰਗਜ਼ੇਬ ਬਾਦਸ਼ਾਹ ਦੇ ਚਾਰ ਪੁੱਤਰ ਸਨ। ਵੱਡਾ ਮੁਅਜਮ ਸੀ। ਇਸ ਦਾ ਜਨਮ 4 ਅਕਤੂਬਰ 1643 ਈ: ਨੂੰ ਔਰੰਗਜ਼ੇ ਬ ਦੇ ਘਰ ਬੁਰਹਾਨਪੁਰ* ਵਿੱਖੇ ਹੋਇਆ। ਜਦ ਪੰਜ ਛੇ ਸਾਲ ਦਾ ਹੋਇਆ ਤਾਂ ਇਸ ਨੂੰ ਮਕਤਬ ਵਿੱਚ ਪੜ੍ਹਨੇ ਪਾਇਆ ਗਿਆ। ਫਾਰਸੀ (ਜੋ ਉਸ ਵੇਲੇ ਸਰਕਾਰੀ ਜੁਬਾਨ ਸੀ) ਪੜ੍ਹਾਈ ਅਤੇ ਅਰਬੀ (ਜੋ ਮਜਹਬੀ ਜਬਾਨ ਗਿਣੀ ਜਾਂਦੀ ਸੀ) ਵੀ ਚੰਗੇ ਵਿਦਵਾਨ ਮੌਲਵੀ ਤੋਂ ਸਿਖਾਈ ਗਈ। ਸ਼ਾਹੀ ਘਰਾਣਾ ਹੋਣ ਕਰਕੇ ਸ਼ਸਤਰ ਵਿਦਿਆ ਦਾ ਅਤੇ ਘੋੜ ਸਵਾਰੀ ਦਾ ਸਿਖਣਾ ਵੀ ਅਤਿ ਜ਼ਰੂਰੀ ਸੀ। ਸਭ ਕੁਝ ਸਿਖਾਇਆ ਗਿਆ। ਹੁਣ ਇਹ ਕੁਝ ਟੋਡ ਭਾਵ ਗਭਰੂ ਹੋ ਰਿਹਾ ਸੀ, ਇਸ ਲਈ ਬਾਪ ਦੇ ਕੰਮਾਂ ਵਿੱਚ ਹੱਥ ਵਟਾਉਣ ਲੱਗ ਪਿਆ ਸੀ।

ਗੁਰੂ ਘਰ ਨਾਲ ਮੁਅਜ਼ਮ ਦੀ ਪਹਿਲੀ ਮੁਲਾਕਾਤ ਸੰਨ 1663 ਈ: ਨੂੰ ਉਦੋਂ ਹੋਈ, ਜਦੋਂ ਸ੍ਰੀ ਗੁਰੂ ਹਰਿ ਕ੍ਰਿਸ਼ਨ ਜੀ ਨੂੰ ਔਰੰਗਜ਼ੇਬ ਨੇ (ਰਾਮ ਰਾਇ ਦੀ ਸ਼ਕਾਇਤ ਤੇ) ਦਿੱਲੀ ਬੁਲਾਇਆ ਸੀ। ਗੁਰੂ ਸਾਹਿਬ ਜੀ ਰਾਜਾ ਜੈ ਸਿੰਘ ਦੇ ਬੰਗਲੇ ਵਿੱਚ ਠਹਿਰੇ ਹੋਏ ਸਨ। ਰਾਜਾ ਜੈ ਸਿੰਘ ਦੇ ਇਹ ਦੱਸਣ ਤੇ ਕਿ "ਗੁਰੂ ਜੀ ਆ ਗਏ ਹਨ।" ਭਾਵੇਂ ਰਾਸ਼ਨ ਪਾਣੀ ਤਾਂ ਸ਼ਾਹ ਨੇ ਓਸੇ ਵੇਲੇ ਭੇਜ ਦਿੱਤਾ ਸੀ। ਪਰ ਦੂਜੇ ਦਿਨ ਸ਼ਾਹਜ਼ਾਦਾ ਮੁਅਜ਼ਮ ਦੇ ਨਾਲ ਦੋ ਹੋਰ ਮੁਸਾਹਿਬ ਖਿਲਤ (ਦੇ ਕੇ) ਦਾ ਸਾਮਾਨ ਲੈ ਕੇ ਗਏ ਸਨ। ਖਿਲਅਤ ਵਿੱਚ ਗੁਰੂ ਨਾਨਕ ਸਿਹਲੀ ਵੀ ਘਲੀ ਗਈ ਸੀ ਤਾਂ ਗੁਰੂ ਜੀ ਨੇ ਗੁਰੂ ਘਰ ਦੀ ਪਵਿੱਤਰ ਚੀਜ ਸਮਝ ਕੇ ਚੁੱਕ ਲੈਣ ਤੇ ਗੁਰੂ ਜੀ ਨੂੰ ਅੰਤਰਜਾਮੀ ਸਮਝ ਲਿਆ ਸੀ।

1692 ਈ: ਨੂੰ ਗੁਰੂ ਗੋਬਿੰਦ ਸਿੰਘ ਜੀ ਬਾਰੇ ਸੂਬਾ ਸਰਹਿੰਦ ਵਲੋਂ ਭੇਜੀ ਗਈ ਚਿੱਠੀ (ਜਿਸ ਵਿੱਚ ਪਹਾੜੀ ਰਾਜਿਆਂ ਨੇ ਗੁਰੂ ਗੋਬਿੰਦ ਸਿੰਘ ਜੀ ਵਲੋਂ ਕਰ (= ਮਾਲੀਆ) ਨਾ ਮਿਲਣ ਦੀ ਸ਼ਕਾਇਤ ਬਾਦਸ਼ਾਹ ਆਲਮਗੀਰ ਨੇ ਪੜ੍ਹੀ ਤਾਂ ਆਪਣੇ ਵੱਡੇ ਪੁੱਤਰ ਮੁਅਜ਼ਮ ਨੂੰ ਫੌਜ ਦੇ ਕੇ ਪਹਾੜੀ ਰਾਜਿਆਂ ਤੋਂ ਕਰ ਲੈਣ ਤੇ ਅੱਗੋਂ ਤੋਂ ਸੁਧਾਰ ਕਰਨ ਲਈ ਭੇ ਜਿਆ। ਆਪ ਤਾਂ ਸ਼ਾਹਜਾਦਾ ਅਨੰਦਪੁਰ ਜਾਣ ਤੋਂ ਕੰਨੀ ਕਤਰਾ ਲਾਹੌਰ ਪਹੁੰਚ ਗਿਆ ਅਤੇ ਮਿਰਜ਼ਾ ਜ਼ਾਫਰ ਬੇਗ ਨੂੰ ਕਈ ਗੱਲਾਂ ਸੁਝਾ ਬੁਝਾ ਕੇ ਅਨੰਦਪੁਰ ਭੇਜ ਦਿਤਾ। ਇਸ ਨੇ ਅਹਿਦੀਆਂ ਵਾਲੀ ਤੇਜ਼ੀ ਨੂੰ ਸੁਕੱਚ ਕੇ ਠੰਢੇ ਦਿਲ ਨਾਲ ਹਾਲਾਤ ਨੂੰ ਜਾਚਣ ਦੀ ਵੰਡ ਬਣਾਈ, ਨਾਲ ਹੀ ਇਹ ਵੀ ਸੋਚਿਆ, ਜੇ ਲੋੜ ਪਈ ਤਾਂ ਝਟ ਲੋਹਾ ਲਾਖਾ ਹੋ ਜਾਵਾਂਗਾ।

ਜਦ ਇਹ ਅਨੰਦਪੁਰ ਪਹੁੰਚਿਆ ਤਾਂ ਪਿਛਲੇ ਪਹਿਰ ਦਾ ਦੀਵਾਨ ਸਜਿਆ ਹੋਇਆ ਸੀ। ਕੀਰਤਨ ਦੀ ਧੁਨੀ ਨੇ ਖਿਚ ਪਾ ਦਿਤੀ। ਉਪਰੰਤ ਗੁਰੂ ਜੀ ਨੇ ਦੀਵਾਨ ਵਿੱਚ ਆਪਣੇ ਸਤੋ ਗੁਣੀ ਵਿਚਾਰ, ਪਿਆਰੇ ਭਰੇ ਸ਼ਬਦ ਸੰਗਤ ਨੂੰ

---

** ਮੁਅਜ਼ਮ ਦੇ ਜਨਮ ਬਾਰੇ ਰਾਏ ਕਾਲੀ ਰਾਏ ਹੇਠ ਲਿਖੇ ਸ਼ਬਦ ਆਪਣੀ ਕਿਤਾਬ ਵਿੱਚ ਇਸ ਤਰ੍ਹਾਂ ਲਿਖਦਾ ਹੈ।*

ਸੁਣਾਏ। ਦੀਵਾਨ ਦੀ ਸਮਾਪਤੀ ਪਿਛੋਂ ਬਿਨਾ ਵਿਤਕਰੇ ਦੇ ਲੰਗਰ ਵਿੱਚ ਪੰਗਤ ਵੇਖੀ ਤਾਂ ਅਚਰਜ ਰਹਿ ਗਿਆ। ਹੁਣ ਤਾਂ ਇਸ ਨੇ ਬੇਲਾਗ ਪੀਰ ਮੰਨ ਲਿਆ ਤੇ ਸਿਜਦਾ ਕਰ ਦਿੱਤਾ। ਅਗੋਂ ਤੋਂ ਅਨੁਸਾਰੀ ਹੋ ਟੁਰਿਆ। ਹੋਰ ਰਾਜਿਆਂ ਨੂੰ ਲੁਟ ਪੁਟ ਲਿਆ। ਗੁਰੂ ਘਰ ਦੇ ਦੋਖੀਆਂ ਦੀ ਚੰਗੀ ਤਰ੍ਹਾਂ ਖਬਰ ਲਈ। ਨਾਲੇ ਰਹਿੰਦਾ ਮਾਲੀਆ ਵਸੂਲ ਕੀਤਾ। ਚਾਰ ਅਹਿਦੀਦੇ ਹੋਰ ਵੀ ਆਏ ਹੋਏ ਸਨ ਓਹਨਾਂ ਨੇ ਪਹਾੜੀ ਰਾਜਿਆਂ ਪਾਸੋਂ ਪਿਛਲਾ ਸਾਰਾ ਕਰ ਪੈਸਾ ਪੈਸਾ ਇਕੱਠਾ ਕਰ ਲਿਆ।

ਸ਼ਾਹਜਾਦਾ ਮੁਅਜ਼ਮ ਲਾਹੌਰੋਂ ਪਸ਼ੌਰ ਵਲ ਚਲਾ ਗਿਆ ਸੀ। ਭਾਈ ਨੰਦ ਲਾਲ ਜੀ (ਜੋ ਮੀਰ ਮੁਨਸ਼ੀ ਹੋਣ ਦੇ ਵੇਲੇ ਤੋਂ ਇਸ ਦੇ ਨਾਲ ਹੀ ਸੀ) ਤੇ ਦੀਵਾਨ ਹਾਕਮ ਰਾਇ ਆਗਰੇ ਵਾਲਾ ਵੀ ਨਾਲ ਸਨ। ਪਸ਼ੌਰੋਂ ਵਾਪਸੀ ਤੇ ਸ਼ਾਹਜਾਦਾ ਨੇ ਭਾਈ ਨੰਦ ਨਾਲ ਆਪਣੀ ਵਲੋਂ ਨਜ਼ਰ ਨਿਆਜ਼ ਦੇ ਕੇ ਗੁਰੂ ਜੀ ਕੋਲ ਅਨੰਦਪੁਰ ਭੇਜਿਆ। ਨਾਲ ਅਰਜ਼ ਘਲੀ, ਕਿ ਮੈਨੂੰ ਵਰ ਦੇਵੋ ਜੋ ਬਾਪ ਦੀ ਗੱਦੀ ਮੈਨੂੰ ਮਿਲੇ। ਜਦ ਮੀਰ ਮੁਨਸ਼ੀ ਨੇ ਸਾਹਿਬਾਂ ਪਾਸ ਇਹ ਅਰਜ਼ ਦੁਹਰਾਈ ਤਾਂ ਸਤਿਗੁਰ ਜੀ ਨੇ ਫੁਰਮਾਇਆ ਕਿ ਫਿਕਰ ਨਾ ਕਰੋ, ਗੱਦੀ ਤੁਹਾਨੂੰ ਹੀ ਮਿਲੇਗੀ। ਅਗੋਂ ਗੁਰੂ ਜੀ ਨੇ ਸ਼ਾਹਜ਼ਾਦੇ ਲਈ ਵਦਾਇਗੀ ਵਜੋਂ ਵਰ ਤੇ ਸਿਰੋਪਾਉ ਦੇ ਕੇ 'ਗੋਆ*' ਜੀ ਨੂੰ ਟੋਰਿਆ।

## ਬਹਾਦਰ ਸ਼ਾਹ ਤੇ ਸੂਫੀ ਮਤ**

ਮੁਅਜ਼ਮ ਸ਼ਾਹਜ਼ਾਦਾ ਸੂਫੀ ਮੱਤ ਦੇ ਫਕੀਰਾਂ ਨਾਲ ਪਿਆਰ ਕਰਦਾ ਸੀ। ਉਨ੍ਹਾਂ ਦੀਆਂ ਮਜਲਸਾਂ ਵਿੱਚ ਬੈਠਦਾ, ਉਨ੍ਹਾਂ ਦੇ ਤੌਰ ਤਰੀਕੇ ਪਸੰਦ ਕਰਦਾ ਸੀ। ਸੂਫੀਮਤ ਦਾ ਸੰਚਾਲਕ ਬਹਾਉਦੀਨ ਸਾਮ ਸੀ। ਮੁਸਲਮਾਨਾਂ ਦਾ ਇਕ ਫਿਰਕਾ ਸੂਫੀ ਅਥਵਾ ਸੂਫਈ ਅਖਵਾਉਂਦਾ ਹੈ। ਜੋ ਵੇਦਾਂਤ ਅਤੇ ਇਸਲਾਮ ਦੇ ਮੇਲ ਤੇ ਬਣਿਆ ਹੈ। ਇਹ ਸੰਨ ਈਸਵੀ ਦੀ ਤੇਰਵੀਂ ਸਦੀ ਦੇ ਅਰੰਭ ਵਿੱਚ ਬਣਿਆ ਹੈ। ਸੂਫੀਆਂ ਦੇ ਨੇਮ ਇਹ ਹਨ।

1. ਖੁਦਾ ਸਭ ਵਿੱਚ ਹੈ, ਅਤੇ ਖੁਦਾ ਵਿੱਚ ਸਭ ਕੁਝ ਹੈ।
2. ਮਜ਼੍ਹਬ ਮੁਕਤਿ ਦਾ ਸਾਖਿਆਤ ਸਾਧਨ ਨਹੀਂ, ਕੇਵਲ ਜੀਵਨ ਯਾਤਰਾ ਦਾ ਤਰੀਕਾ ਹੈ।
3. ਖ਼ੁਦਾ ਦੀ ਰਜ਼ਾ ਵਿੱਚ ਸਾਰੀ ਰਚਨਾ ਹੈ। ਉਸਦੀ ਪ੍ਰੇਰਨਾ ਬਿਨਾ ਆਦਮੀ ਕੁਝ ਨਹੀਂ ਕਰ ਸਕਦਾ।
4. ਜੀਵਾਤਮਾ ਦੇਹ ਤੋਂ ਪਹਿਲਾਂ ਸੀ ਅਰ ਕਰਣ ਦੇ ਪ੍ਰਭਾਵ ਖ਼ੁਦਾ ਵਿੱਚ ਸਮਾਵੇਗਾ।
5. ਪੂਰੇ ਗੁਰੂ ਦੀ ਕਿਰਪਾ ਨਾਲ ਖ਼ੁਦਾ ਦੇ ਸਿਮਰਣ ਵਿੱਚ ਲੀਨ ਰਹਿਣ ਤੋਂ ਅਭੇਦਤਾ ਪ੍ਰਾਪਤ ਹੁੰਦੀ ਹੈ। ਜਿਸ ਤਰ੍ਹਾਂ ਵੇਦਾਂਤੀਆਂ ਨੇ ਸਭ ਭੂਮਕਾ ਮੰਨੀਆਂ ਹਨ। ਉਸੇ ਤਰ੍ਹਾਂ ਸੂਫੀਮਤ ਵਾਲੇ ਵੀ ਪ੍ਰਮਪਦ ਦੇ ਸਫਰ ਦੀਆਂ ਚਾਰ ਮੰਜ਼ਲਾਂ* ਕਲਪਦੇ ਹਨ। ਅਰ ਮੁਸਾਫਰ ਜਗਿਆਸੂ ਨੂੰ ਸਾਲਕ ਆਖਦੇ ਹਨ।

ਪਹਿਲੀ=ਮੰਜ਼ਲ "ਨਾਸੂਤ" (ਇਨਸਾਨੀਅਤ) ਹੈ, ਜਿਸ ਵਿੱਚ "ਸ਼ਰੀਅਤ" ਅਨੁਸਾਰ ਚਲਣਾ ਜ਼ਰੂਰੀ ਹੈ।

ਦੂਜੀ=ਮੰਜ਼ਲ "ਮਲਕੂਤ" (ਫਰਿਸ਼ਤਾ ਖਸਲਤ) ਹੈ, ਜਿਸ ਵਿੱਚ "ਤਰੀਕਤ" ਅਰਥਾਤ ਮੁਰਸ਼ਿਦ ਦੇ ਦੱਸੇ ਤਰੀਕੇ ਅਨੁਸਾਰ ਚਲਣਾ।

ਤੀਜੀ=ਮੰਜ਼ਲ "ਜਬਰੂਤ" (ਸੁਕਤਿ) ਹੈ, ਜਿਸ ਵਿੱਚ "ਮਾਰਫਤ" ਗਿਆਨ ਬਲ ਦੀ ਪ੍ਰਾਪਤੀ ਹੁੰਦੀ ਹੈ।

ਚੌਥੀ=ਮੰਜ਼ਲ "ਫਨਾ" (ਅਭਾਵ) ਹੈ, ਜਿਸ ਵਿੱਚ "ਹਕੀਕਤ" (ਸਤਯ-ਸਰੂਪ) ਦੀ ਪ੍ਰਾਪਤੀ ਹੋਣ ਕਰਕੇ ਸਭ ਕਲਪਿਤ ਵਸਤੂਆਂ ਦਾ ਅਭਾਵ ਹੋ ਕੇ "ਵਸਤ" ਮਿਲਾਪ ਹੁੰਦਾ ਹੈ।

ਸ਼ਾਹਜ਼ਾਦਾ ਮੁਅਜ਼ਮ ਨੇ ਮੁਲਤਾਨ ਦੀ ਗਵਰਨਰੀ ਕੀਤੀ। ਆਪਣੇ ਪਿਤਾ ਦੇ ਨਾਲ ਗੋਲ ਕੰਡਾ ਤੇ ਬੀਜਾਪੁਰ ਦੀਆਂ ਲੜਾਈਆਂ ਵਿੱਚ ਆਪਣੀ ਫੌਜ ਨੂੰ ਨਾਲ ਲੈ ਕੇ ਸਹਾਇਤਾ ਵੀ ਕਰਦਾ ਰਿਹਾ ਸੀ। ਲੜਾਈ ਦੇ ਪੱਖਾਂ ਤੋਂ ਚੰਗਾ ਜਾਣੂੰ ਹੋ ਚੁੱਕਾ ਸੀ। ਬੀਜਾਪੁਰ ਤੇ ਗੋਲਕੰਡੇ ਦੇ ਮਾਲਕ ਸ਼ਹੀਆ ਫਿਰਕੇ ਵਿਚੋਂ ਸਨ। ਇਸ ਕਰਕੇ ਔਰੰਗਜ਼ੇਬ ਨੂੰ ਸ਼ਕ ਪੈ ਗਿਆ, ਕਿ ਮੁਅਜ਼ਮ ਉਨ੍ਹਾਂ ਰਿਆਸਤਾਂ ਵਾਲਿਆਂ ਨਾਲ ਮਿਲ ਗਿਆ ਹੈ। ਇਸ ਲਈ ਸਮੇਤ ਮੁਅਜ਼ਮ ਤੇ ਉਸ

---

** ਗੋਆ ਭਾਈ ਨੰਦ ਲਾਲ ਜੀ ਦਾ ਤਖਲਸ ਸੀ।*

*** ਮੁਸਲਮਾਨਾਂ ਦਾ ਇਕ ਮਤ ਸੀ।*

ਦੇ ਪੁੱਤਰ ਦੇ ਕੈਦ ਕੀਤੇ ਗਏ। ਦੋ ਸਾਲ ਦੀ ਕੈਦ ਹੋਈ 1695 ਈ: ਦੇ ਅਰੰਭ ਵਿੱਚ ਕੈਦ ਤੋਂ ਰਿਹਾ ਹੋਣ ਪਰ ਮਈ ਵਿੱਚ ਆਗਰੇ ਦਾ ਸੂਬੇਦਾਰ ਨਿਯੁਕਤ ਹੋਇਆ।

ਓਧਰ ਗੁਰੂ ਜੀ ਨੇ ਜਦੋਂ ਅਨੰਦਪੁਰ ਸਾਹਿਬ ਵਿਖੇ ਸੋਨੇ ਦਾ ਬੰਗਲਾ (ਤਖਤ) ਬਨਵਾਇਆ ਸੀ। ਓਦੋਂ ਹਜ਼ੂਰ ਨੇ ਮੁਅਜ਼ਮ ਦੇ ਨਾਂ (ਜਿਸ ਤਰ੍ਹਾਂ ਸਿੱਖਾਂ ਨੂੰ ਹੁਕਮਨਾਮੇ ਭੇਜ ਕੇ ਸੋਨਾ ਭੇਜਿਆ ਨੂੰ ਲਿਖਿਆ ਸੀ) ਇਕ ਹੁਕਮਨਾਮਾ ਮੁਅਜ਼ਮ ਨੂੰ ਵੀ ਲਿਖ ਭੇਜਿਆ ਸੀ। ਸੋ ਅਗਲੇ ਪੰਨੇ (ਸਫੇ) ਦੇ ਹੂ-ਬਹੂ ਦਰਜ ਕਰਦੇ ਹਾਂ। ਏਥੇ ਹੁਣ ਸਾਹਿਬਾਂ ਨਾਲ ਬਹਾਦਰ ਸ਼ਾਹ ਦੀ ਪ੍ਰੀਤੀ ਦੀ ਝਲਕ ਵਖਾਉਂਦੇ ਹਾਂ।

**ਦੋਹਿਰਾ**

ਆਲਮ ਗੀਰ ਕੀ ਕਠਨ ਮਤ ਕਰੇ ਬਿਦਤ ਸਰੀ ਅਤਿਮਾਨ।
ਮਾਨੇ ਨਹੀਂ ਫਕੀਰ ਕੌ ਬਿਨ ਕਰਾਮਾਤ ਪਹਚਾਨ।1।

**ਦੋਹਿਰਾ**

ਬਲੀ ਅਹਿਮ ਬੇਟਾ ਬਡਾ ਬਹਾਦਿਰ ਸਹਿ ਤਿਸ ਨਾਮ।
ਆਲਮ ਫਾਜ਼ਲ ਅਕਲ ਭਲ ਬਡਾ ਸਖੀ ਨਿਹਕਾਮ।2।
ਲਗੀ ਮਹਬਤ ਦਿਆਲ ਸੌ ਪਠੇ ਤੁਹਫੇ ਨਿਤ ਨੀਤ।
ਬੂਝੀ ਸਾਹਿਬ ਕੀ ਕਲਾ ਕਰੇ ਚਾਹਿ ਮਿਲਨ ਰਿਤ ਚੀਤ।3।
ਪੁਨ ਭੇਜਿਆ ਤੋਹਫਾ ਦਿਆਲ ਗੁਰ ਮੇਵਾ ਭਾਂਤ ਅਨੇਕ।
ਕਸਤੂਰੀਆ ਮ੍ਰਿਗ ਇਕ ਪ੍ਰਭ ਪਠਾ ਮਗਨ ਬਾਗ ਮੋ ਨੇ ਕ।4।

*ਮਹਿਮਾ ਪ੍ਰਕਾਸ਼ ਭਾਗ ਦੂਜਾ ਕਿਰਤ ਸਰੂਪ ਦਾਸ ਭੱਲਾ ਭਾਸ਼ਾ ਵਿਭਾਗ ਛਾਪ ਸਫਾ 811*

## ਨਕਲ ਹੁਕਮਨਾਮਾ

*(ਹੁਕਮਨਾਮਾ ਪਾਤਸ਼ਾਹੀ 10 ਸ੍ਰੀ ਗੁਰੂ ਗੋਬਿੰਦ ਸਿੰਘ ਜੀ)*

*ੴਸਿਤਿਗੁਰੂ ਜੀ*

*ਭਾਈ ਹੁਕਮ ਸਿੰਘ ਜੀ ਸਤੀ ਦਾਸ/ਸਰਬਤ*
*ਸ਼ਾਹਜਾਦਾ ਅਜ਼ੀਮ ਜੀ ਦੇ ਲਸ਼ਕਰ ਦੀ*
*ਗੁਰੂ ਰਖੇਗਾ 100 ਸਉ ਤੋਲੇ ਸੋਨਾ/*
*ਫੁਰਮਾਇਸ਼ ਕਰ ਭੇਜਣਾ*
*ਗੁਰੂ ਸੰਗਤ ਦੇ ਰੁਜ਼ਗਾਰ ਅੰਦਰ ਬਰਕਤ/ਕਰੇਗਾ*

*(ਨਿਸ਼ਾਨ ਪਾਤਸ਼ਾਹੀ 10)*

*ੴਸਿਤਿਗੁਰ ਜੀ॥*

ਸ੍ਰੀ ਗੁਰੂ ਜੀ ਦੀ ਆਗਿਆ ਹੈ ਭਾਈ ਮੁਹਕਮ ਸਿੰਘ ਜੀ ਭਾਈ ਸਤੀ ਦਾਸ ਸਰਬਤ ਸੰਗਤ ਸ਼ਾਹਜਾਦਾ ਅਜ਼ੀਮ ਦੀ ਲਸਕਰ ਕੀ ਗੁਰੂ ਰਖੇਗਾ ਗੁਰੂ ਗੁਰੂ ਜਪਣਾ ਜਨਮ ਸਉਰੇਗਾ 100 ਸਉ ਤੋਲੇ ਸੋਨਾ ਫੁਰਮਾਇਸ਼ ਕਾ ਕਰ ਭੇਜਣਾ ਸਰਬਤ ਸੰਗਤ ਸ਼ਾਹਜਾਦੇ ਅਜ਼ੀਮ ਦੇ ਲਸਕਰ ਦੀਨੋ ਮੇਰਾ ਹੁਕਮ ਹੈ ਜੋ ਸਿਖ ਸੋਨੇ ਦੀ ਫੁਰਮਾਇਬ ਦੇਗੁ ਸੋ ਨਿਹਾਲ ਹੋਗੁ ਤਿਸ ਕੀ ਬਾਹੁੜੀ ਕਰੇਗਾ ਗੁਰ ਸੰਗਤ ਦੇ ਰੁਜਗਾਰ ਅੰਦਰ ਬਰਕਤ ਕਰੇਗਾ ਮੇਰੀ ਬਹੁਤ ਖੁਸ਼ੀ ਅਸੈ ਸੰਗਤ ਨਿਹਾਲ ਹੋਈ ਗੁਰੂ ਸੰਗਤ ਕੇ ਸਭ ਮਨੋਰਥ ਪੂਰੇ ਕਰੇਗਾ।

ਤੁਹਾਡਾ ਘਰ ਮੇਰਾ ਅਸੈ

ਮਿਤੀ ਸਾਵਣੋ 24 ਸੰਮਤ 1755 ਸਤਰਾਂ ਅਠ 8

ਨੋਵਲ ਇਹ ਹੁਕਮ ਗੁਰਦੁਵਾਰਾ ਉਚਲਾ (ਬਿਹਾਰ) ਵਿੱਚ ਸੰਭਾਲ ਕੇ ਰਖਿਆ ਹੋਇਆ ਹੈ। ਸੰਨ 1944 ਈ: ਵਿੱਚ ਓਥੋਂ ਦੀ ਪ੍ਰਬੰਧਕ ਕਮੇਟੀ ਰਾਹੀਂ ਇਸ ਦੀ ਫੋਟੋ ਪ੍ਰਾਪਤ ਕੀਤੀ ਗਈ।

(2) ਵਡਾ ਸ਼ਾਹਜਾਦਾ ਮੁਅਜ਼ਮ ਸ਼ਾਹ ਪ੍ਰਸਿੱਧ ਬਹਾਦਰ ਸ਼ਾਹ ਜੋ ਔਰੰਗਜ਼ੇਬ ਦਾ ਪੁਤਰ ਸੀ। ਇਸ ਦਾ ਸਮਾਂ ਸੰਨ 1643 ਈ: ਤੋਂ 20 ਜੂਨ 1712 ਈ: ਤਕ ਹੈ। ਇਸ ਦੀ ਮਦਦ ਲਈ ਸ੍ਰੀ ਦਸ਼ਮੇਸ਼ ਜੀ ਨੇ ਜਾਜੋ (ਆਗਰੇ) ਦੇ ਜੰਗ ਵਿੱਚ ਸ਼ਾਹਜ਼ਾਦਾ ਤਾਰਾ ਆਜ਼ਮ ਨੂੰ ਮਾਰਿਆ ਸੀ। ਮੁਅਜ਼ਮ ਨੇ ਆਪਣੇ ਧੰਨ ਭਾਗ ਸਮਝ ਕੇ ਇਹ ਸੋਨਾ ਭੇਜਿਆ ਸੀ। ਓਧਰ ਭਾਈ ਦਯਾ ਸਿੰਘ ਜਫਰਨਾਮਾ ਔਰੰਗਜ਼ੇਬ ਨੂੰ ਦੇ ਕੇ ਤੇ ਉਸ ਦਾ ਸੁਨੇਹਾ (ਚਿਠੀ) ਤੇ ਸੰਭਾ ਜੀ ਮਰਹਟੇ ਦੀ ਚਿਠੀ ਲਿਆ ਕੇ ਗੁਰੂ ਜੀ ਨੂੰ ਸਾਬੋਕੀ ਤਲਵੰਡੀ ਆ ਮਿਲੇ ਤੇ ਚਰਨਾਂ ਤੇ ਮੱਥਾ ਟੇਕ ਕੇ ਵਿਛੋੜੇ ਦੇ ਦੁਖ ਦੂਰ ਕਰ ਅਨੰਦ ਮਾਨਣ ਲੱਗੇ।

ਚਲਦਾ

# ਪੰਥ ਰਤਨ ਭਾਈ ਦਿੱਤ ਜੀ ਗਿਆਨੀ ਦੀ ਜੀਵਨ, ਰਚਨਾ, ਸ਼ਖਸੀਅਤ ਅਤੇ ਸਿੱਖ ਮਸਲੇ –ਹਰਮਨ ਰੇਡੀਓ, ਅਸਟ੍ਰੇਲੀਆ ਦੁਆਰਾ ਮੁਲਾਕਾਤ

*ਜਸਪਾਲ ਸਿੰਘ ਕੰਵਲ*

ਪੰਥ ਰਤਨ ਭਾਈ ਦਿੱਤ ਸਿੰਘ ਜੀ ਗਿਆਨੀ ਇੱਕ ਅਦੁੱਤੀ ਸ਼ਖਸੀਅਤ ਦੇ ਸਵਾਮੀ ਸਨ ਉਹ ਛੇ ਭਾਸ਼ਾਵਾਂ ਪੰਜਾਬੀ, ਹਿੰਦੀ, ਉਰਦੂ, ਸੰਸਕ੍ਰਿਤ, ਅਰਬੀ ਅਤੇ ਫਾਰਸੀ ਦੇ ਗਿਆਤਾ ਸਨ। ਉਨ੍ਹਾਂ ਨੇ ਗੁਰਬਾਣੀ, ਪਿੰਗਲ, ਵਿਆਕਰਣ, ਵਿਦਾਂਤ ਅਤੇ ਰਾਜਨੀਤੀ ਦੇ ਗ੍ਰੰਥਾਂ ਦਾ ਵੀ ਅਧਿਐਨ ਕੀਤਾ। ਸਿੰਘ ਸਭਾ ਲਾਹੌਰ ਦੇ ਮੋਢੀ ਹੋਣ ਦੇ ਨਾਲ-ਨਾਲ ਉਨ੍ਹਾਂ ਨੇ ਖਾਲਸਾ ਕਾਲਜ ਸ੍ਰੀ ਅੰਮ੍ਰਿਤਸਰ ਦੀ ਸਥਾਪਨਾ ਕਰਵਾ ਕੇ ਵਿਦਿਆ ਦੇ ਖੇਤਰ ਵਿੱਚ ਇੱਕ ਨਵੀਂ ਨਵੇਕਲੀ ਪੁਲਾਂਘ ਮਾਰੀ। ਖਾਲਸਾ ਅਖਬਾਰ ਦੇ ਸ਼ੁਰੂਆਤ ਤੋਂ ਹੀ ਉਨ੍ਹਾਂ ਨੇ ਐਡੀਟਰੀ ਕੀਤੀ ਅਤੇ ਇਹ ਡਿਊਟੀ ਅੰਤਮ ਸਵਾਸਾਂ ਤੱਕ ਨਿਭਾਈ। ਪੰਜਾਬ ਯੂਨੀਵਰਸਿਟੀ ਲਾਹੌਰ ਦੇ ਗਿਆਨੀ ਕੋਰਸ ਦੇ ਪਹਿਲੇ ਹੀ ਸ਼ੈਸਨ ਵਿੱਚ ਅਵੱਲ ਦਰਜੇ 'ਤੇ ਪਾਸ ਕਰ ਲਈ। ਲਾਰਡ ਰਿਪਨ, ਮੁਲਖੀ ਲਾਟ ਸਾਹਿਬ ਨੇ ਉਨ੍ਹਾਂ ਨੂੰ ਇੱਕ ਉਮਦਾ ਘੜੀ ਅਤੇ ਤਮਗੇ ਦੇ ਨਾਲ ਸਨਮਾਨਿਤ ਕੀਤਾ। ਓਰੀਐਂਟਲ ਕਾਲਜ ਲਾਹੌਰ ਵਿੱਚ ਹੀ ਉਨ੍ਹਾਂ ਨੂੰ ਪਹਿਲਾ ਅਧਿਆਪਕ ਅਤੇ ਸਮਾਂ ਪਾ ਕੇ ਪੰਜਾਬੀ ਦੇ ਧਾਰਮਿਕ ਪ੍ਰੋਫੈਸਰ ਦੀ ਡਿਊਟੀ ਲੱਗ ਗਈ। ਸਾਧੂ ਦਇਆ ਨੰਦ ਨੂੰ ਤਿੰਨ ਧਾਰਮਿਕ ਬਹਿਸਾਂ ਵਿੱਚ ਨਿਰਉੱਤਰ ਕਰਕੇ ਉਨ੍ਹਾਂ ਦੀ ਵਿਦਵਤਾ ਦਾ ਡੰਕਾ ਚੌਹਾਂ ਦ੍ਰਿਸ਼ਾਂਵਾਂ ਵਿੱਚ ਗੂੰਜਿਆਂ। ਗਿਆਨੀ ਜੀ ਨੇ ਤਕਰੀਬਨ ਛੇ ਦਰਜਨ ਪੁਸਤਕਾਂ ਦੀ ਰਚਨਾ ਕੀਤੀ ਜੋ ਕਿ ਧਾਰਮਿਕ, ਸਮਾਜਿਕ ਅਤੇ ਸ਼ਾਸਨਿਕ ਬੁਰਾਈਆਂ ਜਿਵੇਂ ਵਹਿਮ-ਭਰਮ, ਪਾਖੰਡ ਅਤੇ ਮਨੁੱਖਤਾ ਨੂੰ ਅਗਿਆਨਤਾ ਤੋਂ ਮੁਕਤ ਕਰਵਾਉਣ ਲਈ ਸਲਾਹੀਆਂ ਗਈਆਂ ਹਨ। ਉਹ ਸਟੇਜ ਅਤੇ ਕਲਮ ਦੇ ਧਨੀ ਸਨ। ਗਿਆਨ ਦੇ ਤੇਗ ਵਾਹੁਣ ਵਾਲੇ ਜੋਸ਼ੀਲੇ ਅਤੇ ਰੋਹੀਲੇ ਪਰ ਤਰਕ ਦੇ ਬਾਦਸ਼ਾਹ ਭਾਈ ਸਾਹਿਬ ਜੀ ਸਧਾਰਨ ਮਨੁੱਖ ਦੇ ਸਰੋਕਾਰਾਂ ਨਾਲ ਜੁੜੇ ਹੋਏ ਸਨ।

ਉਨ੍ਹਾਂ ਦੀ ਵਿਦਵਤਾ ਅਤੇ ਸਿਰਜਨ ਦੇ ਪੱਖੋਂ ਉਹ ਭਾਈ ਕਾਨ੍ਹ ਸਿੰਘ ਨਾਭਾ, ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ ਅਤੇ ਭਾਈ ਵੀਰ ਸਿੰਘ ਜਿਹੀਆਂ ਸ਼ਖਸੀਅਤਾਂ ਦੀ ਸ਼੍ਰੇਣੀ ਵਿੱਚ ਆਉਂਦੇ ਹਨ। ਨਿਡਰਤਾ, ਸਾਹਸ, ਉਚੀ ਸੋਚ, ਸਪੱਸ਼ਟਤਾ, ਜੀਵਨ ਉਨਮੁੱਖ ਸਿਧਾਂਤਾਂ ਲਈ ਪ੍ਰਤੀਬੱਧਤਾ, ਆਪਣੇ ਗੌਰਵਮਈ ਵਿਰਸੇ ਪ੍ਰਤੀ ਮੋਹ, ਮਾਂ ਬੋਲੀ ਪੰਜਾਬੀ ਦੇ ਪਿਆਰ ਅਤੇ ਵਿਦਿਆ ਦੇ ਪ੍ਰਸਾਰ ਲਈ ਉਹ ਆਪਣੀ ਨਿਵੇਕਲੀ ਨੁਹਾਰ ਵਾਲੀ ਸ਼ਖਸ਼ੀਅਤ ਸਨ।

ਉਨ੍ਹਾਂ ਦੀਆਂ ਉਲੱਬਧੀਆਂ ਅਤੇ ਵਿਸ਼ਾਲ ਕਰਤਾਰੀ ਸ਼ਖਸ਼ੀਅਤ ਅਤੇ ਫ਼ਲਸਫ਼ੇ ਤੋਂ ਪ੍ਰਭਾਵ ਹੋ ਕੇ ਤਕਰੀਬਨ ਇੱਕ ਦਰਜਨ ਤੋਂ ਵੱਧ ਵਿਦਵਾਨਾਂ ਨੇ ਉਨ੍ਹਾਂ ਦੇ ਜੀਵਨ ਰਚਨਾ ਅਤੇ ਸ਼ਖਸੀਅਤ ਉੱਤੇ ਅਧਿਐਨ ਕਰਕੇ ਪਾਠਕਾਂ ਦੇ ਰੂ-ਬ-ਰੂ ਕੀਤਾ ਹੈ। ਜਿਨ੍ਹਾਂ ਵਿਚੋਂ ਵਿਸ਼ੇਸ਼ ਹਨ: ਰਾਜ-ਕਵੀ ਗੁਰਬਖਸ਼ ਸਿੰਘ ਕੇਸਰੀ (ਰੋਪੜ) , ਗਿਆਨੀ ਗੁਰਦਿੱਤ ਸਿੰਘ (ਧਰਮ ਪ੍ਰਚਾਰ ਕਮੇਟੀ), ਡਾ. ਕਰਨੈਲ ਸਿੰਘ ਸੋਮਲ (ਜੰਮ-ਪਲ ਪਿੰਡ ਕਲੌੜ (ਨੰਦਪੁਰ), ਡਾ. ਇੰਦਰਜੀਤ ਸਿੰਘ ਗੋਗੋਆਣੀ, ਕੈਪਟਨ ਧਰਮ ਸਿੰਘ ਬਡਾਲਾ, ਗਿਆਨੀ ਕਰਤਾਰ ਸਿੰਘ ਸਰਹੱਦੀ, ਡਾ. ਜਗਜੀਤ ਸਿੰਘ ਤਰਨ ਤਾਰਨ, ਸ਼ਮਸ਼ੇਰ ਸਿੰਘ ਅਸ਼ੋਕ, ਗਿਆਨੀ ਅਮਰ ਸਿੰਘ, ਸ. ਦਲਜੀਤ ਸਿੰਘ (ਸ਼੍ਰੋਮਣੀ ਖਾਲਸਾ ਬ੍ਰਾਦਰੀ), ਗੁਰਨਾਮ ਸਿੰਘ ਬਿਜਲੀ (ਮੋਰਿੰਡਾ), ਡਾ. ਸੰਦੀਪ ਕੌਰ, ਡਾ. ਵਰਿੰਦਰ ਕੌਰ ਭਾਟੀਆ। ਡਾ. ਗੋਗੋਆਣੀ, ਡਾ. ਸੰਦੀਪ ਕੌਰ ਅਤੇ ਡਾ. ਭਾਟੀਆ ਗਿਆਨੀ ਜੀ ਦੇ ਫ਼ਲਸਫ਼ੇ

ਹੋਏ ਹਨ।

ਕਈ ਦਰਜਨ ਵਿਦਿਆਰਥੀ ਉਨ੍ਹਾਂ ਦੇ ਅਦਭੁੱਤ ਫਲਸਫੇ ਤੇ ਐਮ.ਫਿਲ. ਕਰ ਚੁੱਕੇ ਹਨ ਅਤੇ ਕਰ ਰਹੇ ਹਨ। ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤਾਂ ਦੇ ਪ੍ਰੌੜ ਉਪਦੇਸ਼ਕ, ਗੁਰੂ ਨਾਨਕ ਦੇ ਨਿਰਮਲ ਪੰਥ ਦੇ ਅਨੁਆਈ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਤਨ, ਮਨ ਅਤੇ ਧਨ ਨਾਲ ਨਿਭਾਉਣ ਵਾਲੇ ਸਿਦਕੀ ਸਿੱਖ ਵਜੋਂ ਪੰਥ ਦੇ ਵਿੱਚ ਆਉਣ ਵਾਲੇ ਨਿਗਾਰ ਤੋਂ ਬਚਾਉਣ ਲਈ ਉਨ੍ਹਾਂ ਨੇ ਦਿਨ-ਰਾਤ ਇਕ ਕਰਕੇ ਆਪਣੇ ਜੀਵਨ ਨੂੰ ਕੌਮ ਦੀ ਸੇਵਾ ਵਿੱਚ ਸਮਰਪਿਤ ਕੀਤਾ।

ਗਿਆਨੀ ਜੀ ਦੀ ਜੀਵਨ ਭਰ ਦੀ ਮੁਸ਼ੱਕਤ ਭਰੀ ਘਾਲਣਾ ਕਰਕੇ ਪੰਥ ਦੇ ਸਿਰਮੌਰ ਰਾਹ ਦਸੇਰਾ ਦੇ ਬਤੌਰ ਜਾਣਿਆ ਗਿਆ ਹੈ ਜਾਣਿਆ ਜਾਂਦਾ ਹੈ ਅਤੇ ਜਾਣਿਆ ਜਾਂਦਾ ਰਹੇਗਾ।

ਜਿਥੇ ਗਿਆਨੀ ਜੀ ਦੇ ਅਕਾਲ ਚਲਾਣੇ ਸਮੇਂ ਭਾਈ ਵੀਰ ਸਿੰਘ ਹੋਰਾਂ ਨੇ ਤਿੰਨ ਕਵਿਤਾਵਾਂ ਅਤੇ ਇੱਕ ਸੰਪਾਦਕੀ ਲੇਖ ਉਨ੍ਹਾਂ ਨੂੰ ਸ਼ਰਧਾਜਲੀ ਦੇ ਤੌਰ 'ਤੇ ਜ਼ਰੂਰ ਲਿਖੇ ਪਰ ਉਨਾਂ ਦੇ ਰਚੇ ਸਾਹਿਤ ਨੂੰ ਸਾਂਭਿਆ ਨਹੀਂ ਗਿਆ ਅਤੇ ਕਾਫੀ ਹਿੱਸਾ ਲੋਪ ਹੋ ਗਿਆ, ਜਦੋਂ ਕਿ ਲਾਲਾ ਲਾਜਪਤ ਰਾਏ ਅਤੇ ਬਾਅਦ ਵਿੱਚ ਭਾਈ ਵੀਰ ਸਿੰਘ ਜੀ ਜਿਹੀਆਂ ਸ਼ਖਸੀਅਤਾਂ ਬਾਰੇ ਨਿੱਕੇ ਤੋਂ ਨਿੱਕੇ ਵੇਰਵੇ ਅਤੇ ਉਨ੍ਹਾਂ ਦੁਆਰਾ ਲਿਖਿਆ ਅੱਖਰ-ਅੱਖਰ ਸੰਭਾਲ ਲਿਆ ਗਿਆ। ਪਰ ਭਾਈ ਦਿੱਤ ਸਿੰਘ ਗਿਆਨੀ ਜੀ ਦੇ ਜੀਵਨ ਸਮਾਚਾਰਾਂ ਅਤੇ ਲਿਖਤਾਂ ਨੂੰ ਸੰਭਾਲਣ ਦੇ ਪੱਖੋਂ ਬਹੁਤ ਹੀ ਬੇਧਿਆਨੀ ਵਰਤੀ ਗਈ। ਪਰਿਣਾਮ ਵਜੋਂ, ਭਾਈ ਦਿੱਤ ਸਿੰਘ ਬਾਰੇ ਖੋਜ ਅਧਾਰਿਤ ਸਮੱਗਰੀ ਜਾਂ ਉਨ੍ਹਾਂ ਦੇ ਕੀਤੇ ਕਾਰਜਾਂ ਦਾ ਮੁਲਾਂਕਣ ਜਗਿਆਸਾ ਨੂੰ ਪੂਰੀ ਤਰ੍ਹਾਂ ਤ੍ਰਿਪਤਾਉਣ ਵਾਲੇ ਨਾ ਹੋ ਸਕੇ। ਸਿੱਖ ਕੌਮ ਦੀ ਉੱਚਤਮ ਧਾਰਮਿਕ ਪ੍ਰਚਾਰ ਸੰਸਥਾ ਨੇ ਜਿਥੇ ਕਿ ਗਿਆਨੀ ਜੀ ਦੇ ਰਚੇ ਸਾਹਿਤ ਨੂੰ ਸੰਭਾਲਣ ਅਤੇ ਉਪਲੱਬਧ ਸਾਹਿਤ ਨੂੰ ਸਿੱਖ ਸੰਗਤ ਵਿੱਚ ਪਹੁੰਚਾਣ ਵਿੱਚ ਵਧੇਰੇ ਰੁੱਚੀ ਨਹੀਂ ਦਿਖਾਈ, ਉੱਥੇ ਹੀ ਸ: ਪ੍ਰੀਤਮ ਸਿੰਘ ਮੋਹਾਲੀ ਨੇ ਏਕਲ ਸੰਸਥਾ ਦੇ ਤੌਰ ਤੇ ਵਿਚਰਦਿਆਂ ਪੰਥ ਰਤਨ ਭਾਈ ਦਿੱਤ ਜੀ ਗਿਆਨੀ ਦੇ ਰਚੇ ਉਪਲੱਬਧ ਸਾਹਿਤ ਨੂੰ 16 ਭਾਗਾਂ ਵਿੱਚ ਵੰਡ ਕੇ ਪ੍ਰਕਾਸ਼ਿਤ ਕੀਤਾ ਅਤੇ ਸੰਗਤਾਂ ਵਿੱਚ ਮੋਖ ਰਹਿਤ ਵਿਤਰਣ ਕਰਕੇ ਪੰਥ ਦੀ ਬਹੁਤ ਵੱਡੀ ਨਿਸ਼ਕਾਮ ਸੇਵਾ ਕੀਤੀ ਹੈ।

ਇਸੇ ਤਰ੍ਹਾਂ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨਲ ਸੁਸਾਇਟੀ (ਰਜਿ:) ਨੇ ਡਾ. ਕਰਨੈਲ ਸਿੰਘ ਸੋਮਲ ਦੁਆਰਾ ਲਿਖੀ ਪੁਸਤਕ 'ਭਾਈ ਦਿੱਤ ਸਿੰਘ ਗਿਆਨੀ, ਜੀਵਨ, ਰਚਨਾ ਤੇ ਸ਼ਖਸੀਅਤ' ਨੂੰ 2003 ਈ: ਵਿੱਚ ਪ੍ਰਕਾਸ਼ਿਤ ਕਰਕੇ ਇਸ ਨਿਮਾਣੇ ਜਿਹੇ ਵਿਦਵਾਨ ਨੂੰ ਸ਼ਰਧਾਂਜਲੀ ਭੇਟ ਕੀਤੀ ਹੈ।

**ਇਥੇ ਮੈਂ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਨੈਸ਼ਨਲ ਸੁਸਾਇਟੀ (ਰਜਿ:) ਦੁਆਰਾ ਵਿੱਢੇ ਗਏ ਗਿਆਨੀ ਜੀ ਸੰਬੰਧਿਤ ਨਿਸ਼ਕਾਮ ਕਾਰਜਾਂ ਦੀ ਤਹਿ ਦਿਲੋਂ ਸ਼ਲਾਘਾ ਕਰਦਾ ਹਾਂ ਉੱਥੇ ਹੀ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਦੁਆਰਾ ਸੰਚਲਿਤ ਪੰਜਾਬੀ ਪੱਤ੍ਰਿਕਾ ਦੀ ਬੁਲੰਦੀ ਅਤੇ ਦੀਰਘ-ਆਯੂ ਦੀ ਕਾਮਨਾ ਕਰਦਾ ਹਾਂ।**

-------- 0 --------

ਪੰਥ ਰਤਨ ਭਾਈ ਦਿੱਤ ਸਿੰਘ ਜੀ ਗਿਆਨੀ ਦੀ ਕੌਮ ਹਿੱਤ ਨਿਸ਼ਕਾਮ ਸੇਵਾ ਅਤੇ ਘਾਲਣਾ ਨੂੰ ਮੁੱਖ ਰੱਖਦਿਆਂ ਸਿੱਖ ਸੰਗਤ ਦੇ ਰੂ-ਬ-ਰੂ ਕਰਨ ਲਈ ਸ: ਹਰਪ੍ਰੀਤ ਸਿੰਘ ਕਾਹਲੋਂ ਜੀ ਨੇ ਗਿਆਨੀ ਜੀ ਦੇ 164ਵੇਂ ਜਨਮ ਦਿਨ (21-4-2014) ਨੂੰ ਸਮਰਪਿਤ ਵਿਸ਼ੇਸ਼ ਮੁਲਾਕਾਤ ਕਰਕੇ ਇਸ ਨੂੰ ਹਰਮਨ ਰੇਡੀਓ, ਅਸਟ੍ਰੇਲੀਆ ਉੱਤੇ ਪ੍ਰਸਾਰਤ ਕਰਕੇ ਸਿੱਖ ਕੌਮ ਨੂੰ ਕ੍ਰਿਤਾਰਥ ਕੀਤਾ ਹੈ। ਉਸ ਦੇ ਕੁਝ ਕੁ ਸੰਪਾਦਤ ਤੇ ਸੁਸ਼ੋਬਤ ਅੰਸ਼ ਇਸ ਪ੍ਰਕਾਰ ਹਨ:

ਸ. ਹਰਪ੍ਰੀਤ ਸਿੰਘ ਕਾਹਲੋਂ: ਭਾਈ ਦਿੱਤ ਸਿੰਘ ਗਿਆਨੀ ਜੀ ਦੀ ਸ਼ਖਸ਼ੀਅਤ ਅਤੇ ਉਨ੍ਹਾਂ ਦੇ ਫ਼ਲਸਫ਼ੇ ਦੀ ਤਹਿ ਤੱਕ ਜਾਣ ਲਈ ਬਹੁਤ ਸਾਰੀਆਂ ਕਿਤਾਬਾਂ ਦੇ ਰੂ-ਬ-ਰੂ ਹੋਣ ਦੀ ਕੋਸ਼ਿਸ਼ ਕੀਤੀ ਅਤੇ ਗੂਗਲ (ਇੰਟਰਨੈਟ) ਤੇ ਖੋਜ ਕਰਨ ਤੇ ਵੀ ਚੰਗੀਆਂ ਵਸਤਾਂ ਪੜ੍ਹਨ ਨੂੰ ਨਹੀਂ ਮਿਲੀਆਂ। ਇੰਨ੍ਹਾਂ ਖ਼ੂਬਸੂਰਤ ਮਾਹੌਲ ਹੈ ਕਿ ਪਤਾ ਲੱਗਦਾ ਹੈ ਕਿ ਇਨ੍ਹਾਂ ਸ਼ਖਸ਼ੀਅਤਾਂ ਨੇ ਗਿਆਨੀ ਦਿੱਤ ਜੀ ਦੀ ਸੋਚ 'ਤੇ ਪਹਿਰਾ

ਦੇਣ ਲਈ ਕਿਵੇਂ ਕਮਰਾਂ-ਕੱਸੀਆਂ ਹੋਈਆਂ ਹਨ। ਗਿਆਨੀ ਜੀ ਦੀ ਸ਼ਖਸੀਅਤ ਨੂੰ ਜਾਣਨ ਲਈ ਅਤੇ ਉਸ ਤੋਂ ਬਹੁਤ ਹੋਰ ਪਰੇ ਜੋ ਕੁਝ ਉਹ ਸਨ ਜਾਣਨ ਲਈ ਪ੍ਰਿੰਸੀਪਲ ਨਸੀਬ ਸਿੰਘ ਸੇਵਕ ਨਾਲ ਚਰਚਾ ਕਰਨ ਲਈ ਚੰਡੀਗੜ੍ਹ ਪਹੁੰਚੇ ਅਤੇ ਉਨ੍ਹਾਂ ਦੇ ਨਾਲ ਅਵਤਾਰ ਸਿੰਘ ਮਹਿਤਪੁਰੀ ਅਤੇ ਜਸਪਾਲ ਸਿੰਘ ਕੰਵਲ ਦੇ ਨਾਲ ਗਿਆਨੀ ਜੀ ਦੇ ਫਲਸਫੇ ਨੂੰ ਲੈ ਕੇ ਉਨ੍ਹਾਂ ਦੀ ਸੋਚ ਨੂੰ ਉਜਾਗਰ ਕਰਨ ਅਤੇ ਸੰਗਤਾਂ ਵਿੱਚ ਲੈ ਕੇ ਜਾਣ ਦੇ ਵਿਢੇ ਕਾਰਜਾਂ ਵਿੱਚ ਬਿਨਾ ਕਿਸੇ ਫੰਡ ਦੀ ਉਮੀਦ ਲੈ ਕੇ ਜੁੜੇ ਹਨ।

ਪ੍ਰਿੰ: ਨਸੀਬ ਸਿੰਘ ਸੇਵਕ ਜੀ ਨੇ ਗਿਆਨੀ ਜੀ ਦੇ ਜੀਵਨ ਤੇ ਪੰਛੀ ਝਾਤ ਮਾਰੀ ਅਤੇ ਗਿਆਨੀ ਜੀ ਦੀਆਂ ਵਿਸ਼ੇਸ਼ ਘਾਲਣਾ, ਉਪਲੱਬਧੀਆਂ ਅਤੇ ਮੁਸ਼ੱਕਤ ਭਰੀਆਂ ਸੇਵਾਵਾਂ ਦਾ ਵਿਸਥਾਰ ਵਿੱਚ ਉਲੇਖ ਕੀਤਾ। ਉਨ੍ਹਾਂ ਦੱਸਿਆ ਕਿ ਗਿਆਨੀ ਜੀ ਨੂੰ ਪੰਜਾਬੀ ਪੱਤਰਕਾਰੀ ਦੇ ਪਿਤਾਮਾ, ਪੰਜਾਬੀ ਦੇ ਪਹਿਲੇ ਪ੍ਰੋਫੈਸਰ, ਸਿੰਘ ਸਭਾ ਲਹਿਰ ਦੇ ਮੋਢੀ, ਖਾਲਸਾ ਕਾਲਜ, ਅੰਮ੍ਰਿਤਸਰ ਦੇ ਸੰਸਥਾਪਕ ਹੋਣ ਦਾ ਮਾਣ ਪ੍ਰਾਪਤ ਹੈ। ਸ਼ੁਰੂ 'ਚ ਕਈ ਸਲੇਬਸ ਦੀਆਂ ਪੁਸਤਕਾਂ ਨਾ ਹੋਣ ਕਰਕੇ ਗਿਆਨੀ ਜੀ ਨੇ ਗੁਰੂ ਸਾਹਿਬਾਨ ਦੀਆਂ ਜੀਵਨੀਆਂ ਅਤੇ ਪੁਸਤਕਾਂ ਸਿੱਖੀ ਸ਼ਹੀਦੀਆਂ ਦੇ ਵਿਸਤਾਰ ਬਾਰੇ ਲਿਖੇ ਜੋ ਕਿ ਖਾਲਸਾ ਕਾਲਜ ਦੇ ਪੰਜਾਬੀ ਦੇ ਸਿਲੇਬਸ ਦਾ ਹਿੱਸਾ ਬਣੀਆਂ ਰਹੀਆਂ। ਗਿਆਨੀ ਜੀ ਦੇ ਸਿੱਖ ਕੌਮ ਵਿੱਚ ਉਚਤਮ ਯੋਗਦਾਨ ਨੂੰ ਮੁੱਖ ਰੱਖ ਕੇ ਖਾਲਸਾ ਕਾਲਜ ਨੇ ਉਨ੍ਹਾਂ ਦੇ ਨਾਂ 'ਤੇ 1906 ਈ: ਤੋਂ ਸਾਲਾਨਾ ਗਿਆਨੀ ਦਿੱਤ ਸਿੰਘ ਪ੍ਰਾਈਜ਼ ਸ਼ੁਰੂ ਕੀਤਾ ਜੋ ਕਿ ਅੱਜ ਤੱਕ ਲਗਾਤਾਰ ਅੱਵਲ ਵਿਦਿਆਰਥੀ ਨੂੰ ਦਿੱਤਾ ਜਾ ਰਿਹਾ ਹੈ। ਪ੍ਰਿਸੀਪਲ ਸਾਹਿਬ ਨੇ ਸਿੱਖਾਂ ਦੀ ਸ਼੍ਰੋਮਣੀ ਸੰਸਥਾ ਨੂੰ ਗਿਆਨੀ ਜੀ ਦੇ ਸਾਹਿਤ ਨੂੰ ਪੁਨਰ-ਪ੍ਰਕਾਸ਼ਿਤ ਕਰਨ ਅਤੇ ਕੌਮ ਦੀਆਂ ਸੰਸਥਾਵਾਂ ਦੇ ਨਾਂ ਨਾਲ ਗਿਆਨੀ ਦਿੱਤ ਸਿੰਘ ਜੀ ਦੇ ਨਾਂ ਨੂੰ ਜੋੜਨ ਦਾ ਸੁਝਾਅ ਵੀ ਦਿੱਤਾ ਅਤੇ ਵਿਸ਼ਵ ਸਿੱਖ ਯੂਨੀਵਰਸਿਟੀ, ਫਤਿਹਗੜ੍ਹ ਸਾਹਿਬ ਜੋ ਕਿ ਗਿਆਨੀ ਜੀ ਦੇ ਜਨਮ ਅਸਥਾਨ ਤੋਂ ਸਿਰਫ 8 ਕਿਲੋਮੀਟਰ ਦੀ ਦੂਰੀ ਤੇ ਸਥਿਤ ਹੈ ਦਾ ਨਾਂ ਗਿਆਨੀ ਜੀ ਨੂੰ ਸਪਰਪਿਤ ਕੀਤਾ ਜਾਣਾ ਚਾਹੀਦਾ ਹੈ। ਇਥੇ ਵਿਸ਼ੇਸ਼ ਵਰਣਨਯੋਗ ਹੈ ਕਿ ਗਿਆਨੀ ਜੀ ਦੀ 100 ਸਾਲਾ ਬਰਸੀ ਨੂੰ ਸਮਰਪਿਤ ਤਿੰਨ ਰੋਜਾ ਸਮਾਗਮ ਉਨ੍ਹਾਂ ਦੇ ਜੱਦੀ ਪਿੰਡ ਕਲੌੜ/ਨੰਦਪੁਰ ਵਿਖੇ ਕੀਤਾ ਗਿਆ ਜਿਸ ਵਿੱਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉਸ ਸਮੇਂ ਦੇ ਪ੍ਰਧਾਨ ਜਥੇਦਾਰ ਜਗਦੇਵ ਸਿੰਘ ਤਲਵੰਡੀ ਤੋਂ ਇਲਾਵਾ ਪੰਜਾਬ ਸਰਕਾਰ ਦੇ ਸੱਤ ਕੈਬਨਿਟ ਮੰਤਰੀਆਂ ਨੇ ਸਿਰਕਤ ਕੀਤੀ ਅਤੇ ਕਈ ਵਾਇਦੇ ਕੀਤੇ ਜਿਵੇਂ ਲਾਇਬ੍ਰੇਰੀ ਤੇ ਕਮਿਊਨਟੀ ਸੈਂਟਰ ਬਣਾਉਣਾ ਪਰ ਅੱਜ ਤੱਕ ਇੱਕ ਵੀ ਨੇਪਰੇ ਨਹੀਂ ਚੜ੍ਹਿਆ। ਹਾਲਾਂ ਕਿ ਇਸ ਸੰਬੰਧ ਵਿੱਚ ਅਤੇ ਕਮੇਟੀ ਨੂੰ ਲਗਾਤਾਰ ਲਿਖਦੇ ਆ ਰਹੇ ਹਾਂ।

ਜਸਪਾਲ ਸਿੰਘ ਕੰਵਲ ਗਿਆਨੀ ਜੀ ਦੇ ਜਾਤ-ਪਾਤ ਨੂੰ ਪਿੱਛੇ ਛੱਡ ਕੇ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤਾਂ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਸਿਦਕੀ ਸਿੱਖ ਹੋਣ ਦੇ ਨਾਤੇ ਸਿੱਖ ਕੌਮ ਦੇ ਉਥਾਨ, ਏਕਤਾ, ਅੰਧ-ਵਿਸ਼ਵਾਸ਼ਾਂ ਤੇ ਵਹਿਮਾਂ-ਭਰਮਾਂ ਦਾ ਖੰਡਨ, ਵਿਦਿਆ ਦੇ ਪ੍ਰਸਾਰ ਬਾਰੇ ਗਿਆਨੀ ਜੀ ਦੇ ਤੰਗੀਆਂ ਤੁਰਸੀਆਂ ਤੇ ਸਾਧਨਾਂ ਦੀ ਘਾਟ ਹੋਣ ਦੇ ਬਾਵਜੂਦ, ਪਾਏ ਪੂਰਨਿਆਂ ਦੀ ਮਹੱਤਤਾ ਬਾਰੇ ਦੱਸਿਆ। ਉਨ੍ਹਾਂ ਦੇ ਅੱਗੇ ਲਿਆਈਆਂ ਗਈਆਂ ਔਕੜਾਂ ਅਤੇ ਸਾਜ਼ਸਾਂ ਜੋ ਕਿ ਮਹੰਤਵਾਦ ਦੇ ਠੇਕੇਦਾਰ ਅਤੇ ਰਈਸਾਂ ਦੀ ਜੁੰਡਲੀ ਬਾਬਾ ਖੇਮ ਸਿੰਘ ਬੇਦੀ, ਜੋ ਕਿ ਗੁਰੂ ਬਣ ਕੇ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਗਦੈਲਾ ਲਾ ਕੇ ਬੈਠਦੇ ਸਨ, ਦੁਆਰਾ ਰਚੀਆਂ ਜਾਂਦੀਆਂ ਸਨ, ਦਾ ਮੂੰਹ ਤੋੜ ਜਵਾਬ ਦਿੱਤਾ ਅਤੇ ਸਿੱਖੀ ਨੂੰ ਹੋਰ ਉਚੇਰੇ ਪੱਧਰ ਤੇ ਲੈ ਕੇ ਗਏ। ਗਿਆਨੀ ਦਿੱਤ ਸਿੰਘ ਜੀ ਤੇ ਪ੍ਰੋ: ਗੁਰਮੁੱਖ ਸਿੰਘ ਦੁਆਰਾ ਸ੍ਰੀ ਦਰਬਾਰ ਸਾਹਿਬ ਦੀਆਂ ਪ੍ਰਕਰਮਾ ਵਿਚੋਂ ਮੂਰਤੀਆਂ ਉਠਵਾਉਣ ਅਤੇ ਗੁਰੂ ਗ੍ਰੰਥ ਸਾਹਿਬ ਦੇ ਬਰਾਬਰ ਬੈਠ ਕੇ ਆਪਣੇ ਆਪ ਨੂੰ ਗੁਰੂ ਵਜੋਂ ਪੂਜਾ ਕਰਵਾਉਣ ਦੇ ਵਿਰੁਧ ਵਾਰ-ਵਾਰ ਬੇਨਤੀ ਕਰਨ ਦੇ ਬਾਵਜੂਦ ਬਾਬਾ ਬੇਦੀ ਨੇ ਇਹ ਦੰਭ ਨਹੀਂ ਛੱਡਿਆ ਅਤੇ ਆਖਰਕਾਰ ਇੱਕ ਸਮਾਗਮ ਦੇ ਦੌਰਾਨ ਉਨਾਂ ਦੇ ਥਲਿਉਂ ਗਦੈਲਾ ਖਿੱਚ ਕੇ ਬਾਹਰ ਸਰੋਵਰ ਵਿੱਚ ਸੁਟ ਦਿੱਤਾ ਅਤੇ ਹਿੰਦੂ ਦੇਵੀ-ਦੇਵਤਿਆਂ ਦੀਆਂ ਮੂਰਤੀਆਂ ਚੁੱਕ ਕੇ ਬਾਹਰ ਸੁਟ ਦਿੱਤੀਆਂ। ਅੱਗੇ ਵਾਸਤੇ ਇਹ ਵੀ ਸੁਨਿਚਤ ਕੀਤਾ

ਕਿ ਇਹ ਦੰਭ ਪ੍ਰਚਾਰ ਸਿੱਖ ਵਿੱਚ ਦਰਬਾਰ ਸਾਹਿਬ ਤੋਂ ਭਵਿੱਖ ਵਿੱਚ ਨਾ ਹੋਵੇ। ਉਨ੍ਹਾਂ ਨੇ ਨਿਡਰਤਾ, ਨਿਰਮਤਾ, ਸਾਹਸ, ਤਰਕ ਅਤੇ ਗਿਆਨ ਦੇ ਬਾਣਾਂ ਰਾਹੀ ਕੁਤਰਕਾਂ ਦਾ ਮੂੰਹ ਤੋੜ ਜਵਾਬ ਦਿੱਤਾ।

1907 ਈ: ਵਿੱਚ ਪ੍ਰਕਾਸ਼ਿਤ ਜੀਵਨੀ 'ਬੀਬੀ ਹਰਨਾਮ ਕੌਮ ਜੀ' ਦੀ ਭੂਮਿਕਾ ਵਿੱਚ ਕਰਮ ਸਿੰਘ ਹਿਸਟੋਰੀਅਨ ਨੇ ਬੜੇ ਦਰਦ ਨਾਲ ਲਿਖਿਆ ਸੀ: 'ਭਾਈ ਦਿੱਤ ਸਿੰਘ ਜੀ ਨੇ ਪੰਥ ਵਿੱਚ ਅਖਬਾਰਾਂ ਦੀ ਲੋੜ ਸਮਝ ਕੇ ਸਾਨੂੰ ਅਖਬਾਰਾਂ ਦਾ ਸੁਆਦ ਪਾਇਆ। ਗ੍ਰੰਥ ਲਿਖੇ, ਭਰਮ ਤੋੜੇ, ਵਹਿਮਾਂ ਦੇ ਜਾਲ ਵੱਢੇ ਅਤੇ ਪੰਥ ਵਿਚੋਂ ਖੋਟ ਮਿਲਾਵਟ ਕੱਢ ਕੇ ਫੇਰ ਖਾਲਸ ਬਣਾ ਦਿੱਤਾ। ਅਨਮਤੀਆਂ ਦਿਆਂ ਕੁਤਰਕਾਂ ਦੇ ਮੂੰਹ ਤੋੜ ਉੱਤਰ ਦਿੱਤੇ, ਅਤੇ ਆਪਣੇ ਸਮੇਂ ਪੰਥ ਦੀ ਬੇੜੀ ਦੇ ਚੰਗੇ ਮਲਾਹ ਬਣੇ... ਇਤਨੇ ਜਫ਼ਰ ਜਾਲ ਕੇ ਅਨਮਤੀਆਂ ਅੱਗੇ ਪੰਥ ਦੀ ਅੱਖ ਨੀਵੀਂ ਨਹੀਂ ਹੋਣ ਦਿੱਤੀ ਸੀ...।

ਇਸੇ ਤਰ੍ਹਾਂ ਪ੍ਰੋਫੈਸਰ ਤੇਜਾ ਸਿੰਘ ਦੇ ਸ਼ਬਦਾਂ ਵਿੱਚ, 'ਆਧੁਨਿਕ ਕਵਿਤਾ, ਖਾਸ ਕਰਕੇ ਆਧੁਨਿਕ ਵਾਰਤਕ ਨੂੰ ਭਾਈ ਦਿੱਤ ਸਿੰਘ ਦੀਆਂ ਲਿਖਤਾਂ ਤੋਂ ਤਕੜਾ ਬਲ ਮਿਲਿਆ। ਉਹ ਉੱਘੇ ਸਮਾਜ-ਸੁਧਾਰਕ ਵੀ ਸਨ'।

ਅਵਤਾਰ ਸਿੰਘ ਮਹਿਤਪੁਰੀ ਜੀ ਨੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਦੁਆਰਾ ਨਿਭਾਏ ਜਾ ਰਹੇ ਕਾਰਜਾਂ ਤੇ ਵਿਸਥਾਰ ਨਾਲ ਚਾਨਣਾ ਪਾਇਆ ਅਤੇ ਦੱਸਿਆ ਕਿ ਪੱਤ੍ਰਿਕਾ ਸਿੱਖ ਕੌਮ ਵਿੱਚ ਆ ਰਹੇ ਨਿਘਾਰ ਨੂੰ ਰੋਕਣ ਲਈ ਬਹੁਤ ਹੀ ਕਾਰਗਰ ਸਿੱਧ ਹੋ ਰਹੀ ਹੈ ਅਤੇ ਗਿਆਨੀ ਜੀ ਦੀ ਸੋਚ ਇਸ ਸਮੇਂ ਵੀ ਉਨੀ ਹੀ ਸੰਬੰਧਿਤ ਹੈ ਜਿੰਨੀ ਕਿ ਉਨ੍ਹਾਂ ਦੇ ਜੀਵਨ ਕਾਲ ਵਿੱਚ ਰਹੀ ਹੈ।

ਪ੍ਰਿੰ: ਨਸੀਬ ਸਿੰਘ ਸੇਵਕ ਜੀ ਨੇ ਹਰਮਨ ਰੇਡੀਓ ਅਤੇ ਸ: ਹਰਪ੍ਰੀਤ ਸਿੰਘ ਜੀ ਦੁਆਰਾ ਗਿਆਨੀ ਜੀ ਦੇ ਗੁਰੂ ਗ੍ਰੰਥ ਸਾਹਿਬ ਦੇ ਸਿਧਾਂਤਾਂ ਦੇ ਅਧਾਰਿਤ ਫਲਸਫੇ ਨੂੰ ਦੂਰ ਦੁਰਾਡੇ ਬੈਠੀ ਸਿੱਖ ਸੰਗਤ ਨੂੰ ਜਾਣੂ ਕਰਵਾਕੇ ਅਤੇ ਜੋੜਨ ਲਈ ਧੰਨਵਾਦ ਕੀਤਾ ਅਤੇ ਗਿਆਨੀ ਦਿੱਤ ਸਿੰਘ ਮੈਮੋਰੀਅਲ ਇੰਟਰਨੈਸ਼ਨ ਸੁਸਾਇਟੀ ਅਤੇ ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਦੇ ਸਰਗਰਮ ਕਾਰਕੁੰਨਾਂ ਜਸਪਾਲ ਸਿੰਘ ਕੰਵਲ, ਅਵਤਾਰ ਸਿੰਘ ਮਹਿਤਪੁਰੀ, ਸੁਰਜਨ ਸਿੰਘ ਜੱਸਲ, ਬਲਜੀਤ ਸਿੰਘ ਫਿਡਿਆਂਵਾਲਾ ਤੇ ਸ਼ਮਸ਼ੇਰ ਸਿੰਘ ਦੁਆਰਾ ਦਿੱਤੇ ਨਿਸ਼ਕਾਮ ਯੋਗਦਾਨ ਦੀ ਭਵਿੱਖ ਵਿੱਚ ਪ੍ਰਤੀਬੱਧਤਾ ਦਾ ਵੀ ਭਰੋਸਾ ਦਿਵਾਇਆ।

ਹਰਮਨ ਰੇਡੀਉ, ਅਸਟ੍ਰੇਲੀਆ ਦੇ ਪ੍ਰਤਿਨਿਧ ਸ: ਹਰਪ੍ਰੀਤ ਸਿੰਘ ਕਾਹਲੋਂ ਅਤੇ ਮਨਜੀਤ ਸਿੰਘ ਰਾਜਪੁਰਾ ਦੁਆਰਾ ਗਿਆਨੀ ਦਿੱਤ ਸਿੰਘ ਦੇ ਜਨਮ ਅਸਥਾਨ ਪਿੰਡ ਕਲੌੜ (ਨੰਦਪੁਰ) ਜ਼ਿਲਾ ਫਤਹਿਗੜ੍ਹ ਸਾਹਿਬ ਵਿਖੇ ਵੀ ਵਿਸ਼ੇਸ਼ ਤੌਰ 'ਤੇ ਪੁੱਜ ਕੇ ਉਨ੍ਹਾਂ ਦੇ ਜਨਮ ਦਿਨ ਨੂੰ ਸਮਰਪਿਤ ਕਾਰਜਾਂ ਪਿੰਡ ਨਿਵਾਸੀਆਂ, ਜਸਪਾਲ ਸਿੰਘ ਕਲੌੜ ਅਤੇ ਬਾਬਾ ਸਾਧੂ ਸਿੰਘ ਨਾਲ ਸੰਬਾਦ ਰਚਾ ਕੇ ਗਿਆਨੀ ਜੀ ਦੇ ਫ਼ਲਸਫ਼ੇ, ਉਨ੍ਹਾਂ ਦੀ ਗੁਰੂ ਗ੍ਰੰਥ ਸਾਹਿਬ ਤੇ ਅਧਾਰਤ ਸਿਧਾਂਤਾਂ ਦੁਆਰਾ ਜੀਵਨ ਘਾਲਣਾ ਅਤੇ ਸਿੱਖੀ ਦੀ ਨਿਸ਼ਕਾਮ ਕਾਰਜਾਂ ਹਿੱਤ ਕੀਤੀ ਸੇਵਾ ਤੇ ਹੋਰ ਕਾਰਜਾਂ ਤੇ ਚਾਨਣਾ ਪਾਇਆ।

ਜਾਤਪਾਤ ਦੇ ਕੋਹੜ ਬਾਰੇ ਉਸ ਸਮੇਂ ਦੇ ਹਾਲਾਤਾਂ ਅਤੇ ਅੱਜ ਦੇ ਸਮੇਂ ਵਿੱਚ ਇਸ ਕਲੰਕ ਦੀ ਚਰਚਾ ਕਰਕੇ ਦੱਸਿਆ ਕਿ ਇਹ ਸਿੱਖ ਸਮਾਜ ਦੇ ਮੱਥੇ ਤੇ ਇੱਕ ਐਸਾ ਧੱਬਾ ਹੈ ਜਿਸਨੂੰ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਾਜਨਾ ਕਰਕੇ ਧੋਣ ਦੀ ਕੋਸ਼ਿਸ਼ ਕੀਤੀ ਸੀ, ਪਰ ਸਿੱਖ, ਖਾਸ ਕਰਕੇ ਉਚੀਆਂ ਜਾਤਾਂ ਵਾਲੇ ਗੁਰੂ ਜੀ ਦੇ ਉਪਦੇਸ਼ਾਂ ਨੂੰ ਕੂੜੇ ਦੀ ਟੋਕਰੀ ਵਿੱਚ ਸੁੱਟ ਕੇ ਜਹਾਲਤ ਨੂੰ ਪੇਸ਼ ਕਰਦੇ ਹਨ ਜੋ ਕਿ ਸਿੱਖ ਕੌਮ ਵਿੱਚ ਨਾ ਮਿੱਟਣ ਵਾਲਾ ਨਿਘਾਰ ਲਿਆ ਰਿਹਾ ਹੈ।

ਗੁਰਸਿੱਖੀ, ਸਿੱਖ ਪੰਥ ਤੇ ਕੌਮ ਦੀ ਚੜ੍ਹਦੀ ਕਲਾਂ ਦੀ ਕਾਮਨਾ ਕਰਦੇ ਹੋਇਆਂ ਚਰਚਾ ਖਤਮ ਹੋਈ। ਹਰਮਨ ਰੇਡੀਓ ਅਸਟ੍ਰੇਲੀਆ ਅਤੇ ਉਸ ਨਾਲ ਜੁੜੇ ਉਨ੍ਹਾਂ ਦੇ ਪ੍ਰਤੀਨਿਧ ਸ: ਹਰਪ੍ਰੀਤ ਸਿੰਘ ਕਾਹਲੋਂ ਅਤੇ ਸ: ਮਨਜੀਤ ਸਿੰਘ ਰਾਜਪੁਰਾ ਵਿਸ਼ੇਸ਼ ਤੌਰ 'ਤੇ ਧੰਨਵਾਦ ਦੇ ਪਾਤਰ ਹਨ। ਅਦਾਰਾ ਭਾਈ ਦਿੱਤ ਸਿੰਘ ਪੱਤ੍ਰਿਕਾ ਅਗੋਂ ਲਈ ਵੀ ਉਨ੍ਹਾਂ ਪਾਸੋਂ ਉਮੀਦ ਰੱਖਦ ਹੈ ਕਿ ਗਿਆਨੀ ਦਿੱਤ ਸਿੰਘ ਜੀ ਦੀ ਬਹੁ ਪੱਖੀ ਸ਼ਖਸੀਅਤ ਨੇ ਉਨ੍ਹਾਂ ਦੀ ਸਿੱਖ ਕੌਮ ਤੇ ਸਮਾਜ ਲਈ ਸੋਚ ਨੂੰ ਦੁਨੀਆਂ ਦੇ ਕੋਨੇ ਕੋਨੇ ਤੇ ਪੁੱਜਦੀ ਕਰਨ ਲਈ ਅਜੇਹੇ ਪ੍ਰੋਗਰਾਮ ਕਰਦੇ ਰਹਿਣਗੇ ਤੇ ਪ੍ਰਬੰਧਕਾਂ ਨੂੰ ਹੱਲਾਸ਼ੇਰੀ ਦਿੰਦੇ ਰਹਿਣਗੇ।

# ਜਦੋਂ ਸਿੱਖਾਂ ਨੇ ਬੰਦਾ ਬਹਾਦਰ ਦੀ ਕਮਾਨ ਹੇਠ ਸਰਹਿੰਦ ਨੂੰ ਫ਼ਤਹਿ ਕੀਤਾ

*ਡਾ ਹਰਚੰਦ ਸਿੰਘ ਸਰਹਿੰਦੀ*

ਸਰਹਿੰਦ ਦਾ ਨਾਂ ਸੁਣਦਿਆਂ ਹੀ ਪੰਜਾਬ ਦੇ ਇਤਿਹਾਸ ਦਾ ਇਕ ਲਹੂ-ਭਿੱਜਿਆ ਕਾਂਡ ਸਾਡੇ ਜ਼ਿਹਨ ਵਿੱਚ ਉੱਤਰ ਆਉਂਦਾ ਹੈ। ਸਰਹਿੰਦ ਦੀ 'ਖ਼ੂਨੀ ਦੀਵਾਰ' ਸਾਡੀ ਚੇਤਨਾ ਦਾ ਵਿਹੜਾ ਮੱਲ ਖਲੋਂਦੀ ਹੈ ¬ ਛੋਟੇ ਸਾਹਿਬਜ਼ਾਦਿਆਂ ਨੂੰ ਸੂਬਾ ਸਰਹਿੰਦ ਵੱਲੋਂ ਜ਼ਿੰਦਾ ਦੀਵਾਰ ਵਿੱਚ ਚਿਣਵਾਏ ਜਾਣ ਦਾ ਦ੍ਰਿਸ਼ ਇਕਦਮ ਸਾਡੀਆਂ ਅੱਖਾਂ ਸਾਹਮਣੇ ਆ ਜਾਂਦਾ ਹੈ। ਸਿਰ ਸਿਜਦੇ ਵਿੱਚ ਝੁਕ ਜਾਂਦਾ ਹੈ।... ਫਿਰ ਇਸ ਦੁਖਾਂਤ ਤੋਂ ਉਪਜਿਆ ਦਰਦ, ਜੋ ਸਾਨੂੰ ਪੀੜ੍ਹੀ-ਦਰ-ਪੀੜ੍ਹੀ ਵਿਰਾਸਤ ਵਿੱਚ ਮਿਲਦਾ ਹੈ, ਇੱਕ ਲੰਮਾ ਹਾਉਕਾ ਬਣ ਕੇ ਹਿੱਕ ਨੂੰ ਚੀਰਦਾ ਹੋਇਆ ਬਾਹਰ ਨਿਕਲ ਜਾਂਦਾ ਹੈ। ਇਸ ਤੋਂ ਬਾਅਦ ਅੱਖਾਂ ਸਾਹਮਣੇ ਤਸਵੀਰ ਉੱਭਰਦੀ ਹੈ, ਬਾਬਾ ਬੰਦਾ ਸਿੰਘ ਬਹਾਦਰ ਦੀ ਅਤੇ ਨਾਲ ਹੀ ਘਮਸਾਣ ਵਾਪਰਨ ਲਗਦਾ ਹੈ। ਇਸ ਘਮਸਾਣ ਵਿੱਚ ਸਾਕਾ ਸਰਹਿੰਦ ਦਾ ਮੁੱਖ ਦੋਸ਼ੀ ਸੂਬੇਦਾਰ ਵਜ਼ੀਰ ਖਾਂ ਮਾਰਿਆ ਜਾਂਦਾ ਹੈ ਅਤੇ ਸਰਹਿੰਦ ਦੀ 'ਇੱਟ ਨਾਲ ਇੱਟ ਖੜਕਦੀ' ਪ੍ਰਤੀਤ ਹੁੰਦੀ ਹੈ।

ਗੱਲ ਕੀ, ਬੰਦਾ ਬਹਾਦਰ ਵੱਲੋਂ ਸਰਹਿੰਦ ਦੀ 'ਇੱਟ ਨਾਲ ਇੱਟ ਖੜਕਾਉਣ' ਦੀ ਘਟਨਾ ਅਤੇ ਸਾਕਾ ਸਰਹਿੰਦ ਦਾ ਆਪਸ ਵਿੱਚ ਬੜਾ ਨੇੜਲਾ ਤੇ ਅਟੁੱਟ ਰਿਸ਼ਤਾ ਹੈ, ਕਿਉਂਕਿ ਸਾਕਾ ਸਰਹਿੰਦ ਦੇ ਪ੍ਰਤੀਕਰਮ ਵਜੋਂ ਹੀ ਬੰਦਾ ਬਹਾਦਰ, ਸੂਬਾ ਸਰਹਿੰਦ ਨੂੰ ਲੋਹੇ ਦਾ ਸੁਹਾਗਾ ਬਣ ਕੇ ਟੱਕਰਿਆ ਅਤੇ ਉਸ ਨੂੰ ਭੋਇੰ ਵਿੱਚ ਮਿਲਾ ਦਿੱਤਾ। ਕਿਸੇ ਕਵੀਸ਼ਰ ਨੇ ਖ਼ੂਬ ਕਿਹਾ ਹੈ: "ਬੰਦਾ ਲੋਹੇ ਦਾ ਸੁਹਾਗਾ ਸੂਬਿਆ, ਤੇਰੀ ਦੇਵੇਗਾ ਓਇ ਅਲਖ ਮੁਕਾ।" ਪ੍ਰਸਿੱਧ ਉਰਦੂ ਸ਼ਾਇਰ ਅੱਲ੍ਹਾ ਯਾਰ ਖਾਂ ਜੋਗੀ ਵੀ ਸਰਹਿੰਦ ਦੀ ਜਿੱਤ ਨੂੰ ਸਾਕਾ ਸਰਹਿੰਦ ਦਾ ਹੀ ਸਿੱਧਾ ਪ੍ਰਤੀਕਰਮ ਦੱਸਦਾ ਹੈ। ਸ਼ਿਅਰ ਹੈ:

*'ਜੋਗੀ ਜੀ' ਇਸ (ਸਾਕਾ ਸਰਹਿੰਦ) ਕੇ ਬਾਅਦ*
*ਹੂਈ ਥੋੜੀ ਦੇਰ ਥੀ।*
*ਬਸਤੀ ਸਰਹਿੰਦ ਸ਼ਹਿਰ ਕੀ, ਈਂਟੋਂ ਕਾ ਢੇਰ ਥੀ।*

ਦਰਅਸਲ, ਛੋਟੇ ਸਾਹਿਬਜ਼ਾਦਿਆਂ ਦੀ ਸ਼ਹਾਦਤ ਦੀ ਦਿਲ-ਕਬਾਂਊ ਘਟਨਾ ਨੇ ਸਿੱਖ ਮਾਨਸਿਕਤਾ 'ਤੇ ਡੂੰਘਾ ਪੱਛ ਮਾਰਿਆ। ਬੇਸ਼ੱਕ ਗੁਰੂ ਗੋਬਿੰਦ ਸਿੰਘ ਅਡੋਲ ਰਹੇ, ਪਰ ਉਨ੍ਹਾਂ ਨੇ ਦੋਸ਼ੀ ਨੂੰ ਉਸ ਦੇ ਪਾਪ ਦੀ ਸਜ਼ਾ ਦੇਣ ਦਾ ਨਿਸ਼ਚਾ ਕਰ ਲਿਆ ਸੀ। ਉੱਧਰ, ਸਿੱਖਾਂ ਦੇ ਮਨਾਂ ਅੰਦਰ ਵੀ ਸਮੇ ' ਦੀ ਹਕੂਮਤ ਵਿਰੁੱਧ ਗੁੱਸੇ ਤੇ ਨਫ਼ਰਤ ਦੀ ਅੱਗ ਭੜਕ ਉੱਠੀ ਸੀ।

ਮੌਕਾ ਮਿਲਦਿਆਂ ਹੀ, ਗੁਰੂ ਸਾਹਿਬ ਨੇ ਸਿੱਖਾਂ ਦੀ ਰਹਿਨੁਮਾਈ ਕਰਨ ਲਈ 3 ਸਤੰਬਰ, 1708 ਨੂੰ ਨੰਦੇੜ ਵਿਖੇ ਬੜੇ ਨਾਟਕੀ ਢੰਗ ਨਾਲ ਬੰਦਾ ਬਹਾਦਰ ਦੀ ਚੋਣ ਕੀਤੀ। ਗੁਰੂ ਸਾਹਿਬ ਨੇ ਬੰਦਾ ਬਹਾਦਰ (ਉਦੋਂ ਮਾਧੋ ਦਾਸ) ਨੂੰ ਅੰਮ੍ਰਿਤ ਛਕਾ ਕੇ, 'ਬਹਾਦੁਰ' ਦਾ ਖਿਤਾਬ ਦੇ ਕੇ, ਪੰਜ ਪਿਆਰਿਆਂ ਦੀ ਅਗਵਾਈ ਹੇਠ ਪੰਜਾਬ ਵੱਲ ਕੂਚ ਕਰਨ ਦਾ ਹੁਕਮ ਦਿੱਤਾ। ਬਾਬਾ ਬੰਦਾ ਸਿੰਘ ਬਹਾਦਰ, ਅਕਤੂਬਰ 1708 ਦੇ ਆਸ-ਪਾਸ ਪੰਜਾਬ ਲਈ ਰਵਾਨਾ ਹੋਇਆ।

ਦਿੱਲੀ ਪਹੁੰਚਣ ਤੱਕ ਉਸ ਨਾਲ ਕੇਵਲ ਗਿਣਤੀ ਦੇ ਸਿੰਘ ਸਨ। ਦਿੱਲੀ ਟੱਪਦਿਆਂ ਹੀ, ਗੁਰੂ ਸਾਹਿਬ ਦੇ ਹੁਕਮਨਾਮਿਆਂ ਅਤੇ ਬੰਦਾ ਬਹਾਦਰ ਦੀ ਚੁੰਬਕੀ ਖਿੱਚ ਕਾਰਨ, ਮਾਲਵਾ ਖੇਤਰ ਦੇ ਲਿਤਾੜੇ ਹੋਏ ਹਲ-ਵਾਹਕ ਵੱਡੀ ਗਿਣਤੀ ਵਿੱਚ ਉਸ ਦੇ ਝੰਡੇ ਹੇਠ ਇਕੱਠੇ ਹੋ ਗਏ। "ਛੇਤੀ ਹੀ ਪੈਦਲ ਸੈਨਿਕਾਂ ਦੀ ਗਿਣਤੀ 8,900 ਹੋ ਗਈ ਅਤੇ ਅੰਤ 40,000 ਤੱਕ ਪਹੁੰਚ ਗਈ।" ਡਾ. ਗੋਕਲ ਚੰਦ ਨਾਰੰਗ। ਘੋੜ-ਸਵਾਰ ਸੈਨਿਕਾਂ ਦੀ ਗਿਣਤੀ ਬਾਰੇ ਮੁਹੰਮਦ ਕਾਸਮ ਲਿਖਦਾ ਹੈ ਕਿ "ਥੋੜ੍ਹੇ ਅਰਸੇ ਦੌਰਾਨ ਹੀ ਬੰਦਾ ਬਹਾਦਰ ਦੀ ਕਮਾਨ ਹੇਠ 4,000 ਘੋੜ-ਸਵਾਰ ਇਕੱਠੇ ਹੋ ਗਏ।"

ਬੰਦਾ ਬਹਾਦਰ ਦਾ ਸਿਦਕ, ਜੋਸ਼, ਹੌਸਲਾ ਤੇ ਗਤੀ ਬੇਮਿਸਾਲ ਸੀ। ਉਹ ਜਿੱਧਰ ਨੂੰ ਵੀ ਹੋ ਤੁਰਿਆ, ਰਸਤਾ ਬਣਦਾ ਗਿਆ। ਸੋਨੀਪਤ, ਕੈਥਲ, ਸਮਾਣਾ, ਘੁੜਾਮ, ਠਸਕਾ, ਮੁਸਤਫਾਬਾਦ, ਕਪੂਰੀ, ਸਢੌਰਾ ਤੇ ਬਨੂੜ ਨੂੰ ਫ਼ਤਹਿ ਕਰਨ

ਉਪਰੰਤ ਸਿੱਖ ਆਪਣੇ ਮੁੱਖ ਨਿਸ਼ਾਨੇ - ਸਰਹਿੰਦ 'ਤੇ ਜ਼ੋਰਦਾਰ ਹੱਲਾ ਬੋਲਣ ਲਈ ਕਚੀਚੀਆਂ ਲੈਣ ਲੱਗੇ। ਖਰੜ ਤੇ ਬਨੂੜ ਵਿਚਕਾਰ ਸਿੱਖਾਂ ਦਾ ਇੱਕ ਸ਼ਕਤੀਸ਼ਾਲੀ ਜਥਾ, ਜੋ ਕੀਰਤਪੁਰ ਵੱਲੋਂ ਜਿੱਤਾਂ ਪ੍ਰਾਪਤ ਕਰਦਾ ਆ ਰਿਹਾ ਸੀ, ਬੰਦਾ ਬਹਾਦਰ ਦੇ ਦਲ ਨਾਲ ਆ ਰਲਿਆ। ਸਿੱਖਾਂ ਦੇ ਹੌਸਲੇ ਹੋਰ ਬੁਲੰਦ ਹੋ ਗਏ ਤੇ ਸੂਬਾ ਸਰਹਿੰਦ ਨਾਲ ਉਚੇਚੇ ਤੌਰ 'ਤੇ ਸਿੱਝਣ ਲਈ ਉਨ੍ਹਾਂ ਨੇ ਚੱਪੜਚਿੜੀ ਦਾ ਮੈਦਾਨ ਆ ਮੱਲਿਆ। ਪਰ ਬੰਦਾ ਬਹਾਦਰ ਲਈ ਇਹ ਇੱਕ ਇਮਤਿਹਾਨ ਦੀ ਘੜੀ ਸੀ। ਹੁਣ ਉਹ ਇਕ ਸ਼ਕਤੀਸ਼ਾਲੀ ਫੌਜ ਨਾਲ ਸਾਹਮਣਿਓਂ ਟੱਕਰ ਲੈ ਰਿਹਾ ਸੀ, ਜਿਸ ਦੀ ਕਮਾਂਡ ਇੱਕ ਸੁਲਝਿਆ ਹੋਇਆ ਪਠਾਣ ਜਰਨੈਲ ਸੂਬੇਦਾਰ ਵਜ਼ੀਰ ਖਾਂ ਕਰ ਰਿਹਾ ਸੀ।

ਸੂਬੇਦਾਰ ਵਜ਼ੀਰ ਖਾਂ, ਲਗਪਗ 20 ਹਜ਼ਾਰ ਪੈਦਲ/ਘੋੜ ਸਵਾਰ ਸੈਨਿਕਾਂ, ਵੱਡੀ ਗਿਣਤੀ ਵਿੱਚ ਤੋਪਾਂ ਤੇ ਹਾਥੀ ਲੈ ਕੇ ਸਿੱਖਾਂ ਦੇ ਤੂਫਾਨ ਨੂੰ ਰੋਕਣ ਲਈ ਅੱਗੇ ਵਧਿਆ। ਬਹੁਤ ਸਾਰੀਆਂ ਜੰਗਾਂ ਦੇ ਜੇਤੂ ਵਜ਼ੀਰ ਖਾਂ ਨੇ ਇਕ ਪਾਸੇ ਤੋਪਾਂ ਬੀੜ ਦਿੱਤੀਆਂ, ਦੂਜੇ ਪਾਸੇ ਕੰਧ ਵਾਂਗ ਹਾਥੀ ਖੜ੍ਹੇ ਕਰ ਦਿੱਤੇ, ਤੀਜੇ ਪਾਸੇ ਨਵਾਬਾਂ ਦੀ ਫੌਜ ਖੜ੍ਹੀ ਕਰ ਦਿੱਤੀ ਅਤੇ ਚੌਥੇ ਪਾਸੇ ਆਪਣੇ ਆਲੇ-ਦੁਆਲੇ ਛੋਟੀਆਂ ਤੋਪਾਂ ਬੀੜ ਕੇ, ਆਪ ਗਾਜ਼ੀਆਂ ਦੇ ਵਿਚਕਾਰ ਇੱਕ ਉੱਚੇ ਹਾਥੀ ਉੱਤੇ ਚੜ੍ਹ ਗਿਆ। ਗੌਰਤਲਬ ਹੈ ਕਿ ਬੰਦਾ ਬਹਾਦਰ ਕੋਲ ਨਾ ਕੋਈ ਤੋਪਖਾਨਾ ਸੀ ਅਤੇ ਨਾ ਹੀ ਹਾਥੀ ਸਨ, ਇੱਥੋਂ ਤੱਕ ਕਿ ਚੰਗੇ ਘੋੜੇ ਵੀ ਕਾਫੀ ਗਿਣਤੀ ਵਿੱਚ ਨਹੀਂ ਸਨ। ਸਿੰਘਾਂ ਕੋਲ ਕੇਵਲ ਲੰਬੇ ਨੇਜ਼ੇ, ਤੀਰ ਅਤੇ ਤਲਵਾਰਾਂ ਹੀ ਸਨ ਪਰ 'ਸਿਦਕ ਉਨ੍ਹਾਂ ਦੇ ਹੱਡੀਂ ਰਚਿਆ' ਹੋਇਆ ਸੀ।

12 ਮਈ, 1710 ਨੂੰ ਸਰਹਿੰਦ ਤੋਂ 12 ਕੋਹ ਦੀ ਵਿੱਥ 'ਤੇ ਚੱਪੜਚਿੱੜੀ ਦੇ ਮੈਦਾਨ ਵਿੱਚ ਇੱਕ ਫੈਸਲਾਕੁੰਨ ਯੁੱਧ ਹੋਇਆ। ਜੰਗ ਦੇ ਪਹਿਲੇ ਪੜਾਅ ਵਿੱਚ ਸ਼ਾਹੀ ਫੌਜਾਂ ਦਾ ਪੱਲੜਾ ਭਾਰੀ ਰਿਹਾ। ਬਾਜ਼ੀ ਜਾਂਦੀ ਵੇਖ ਕੇ, ਨਿਰਲੱਗ ਬੈਠਾ ਬੰਦਾ ਬਹਾਦਰ ਝੱਟ ਆਪਣੀ ਸੈਨਾਂ ਦੀਆਂ ਮੂਹਰਲੀਆਂ ਕਤਾਰਾਂ ਵਿੱਚ ਆ ਗਿਆ। ਪ੍ਰਸਿੱਧ ਇਤਿਹਾਸਕਾਰ ਸੋਹਣ ਸਿੰਘ ਅਨੁਸਾਰ - "ਤਦ ਬੰਦਾ ਬਹਾਦਰ ਉੱਠਿਆ, ਜਿਵੇਂ ਭੁੱਖਾ ਸ਼ੇਰ ਆਪਣੀ ਗੁਫਾ ਵਿੱਚੋਂ ਨਿਕਲਿਆ ਹੋਵੇ ਅਤੇ ਬਿਜਲੀ ਵਾਂਗ ਵੈਰੀ ਦੀ ਸੈਨਾ 'ਤੇ ਟੁੱਟ ਪਿਆ।" ਖੂਨ-ਡੋਲਵੀਂ ਲੜਾਈ ਵਿੱਚ ਸੂਬੇਦਾਰ ਵਜ਼ੀਰ ਖਾਂ ਮਾਰਿਆ ਗਿਆ। ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨੇ "ਮਾਰ ਵਜੀਦੇ ਖਾਂ ਨੂੰ, ਧਰਤੋਂ ਭਾਰੀ ਪੰਡ ਉਤਾਰੀ"- ਹਰਸਾ ਸਿੰਘ ਚਾਤਰ। ਗੱਲ ਕੀ, ਬੰਦਾ ਬਹਾਦਰ ਨੇ ਪੰਜਾਬ ਦੀ ਧਰਤੀ ਤੋਂ ਜ਼ੁਲਮ ਤੇ ਜਬਰ ਨੂੰ ਜੜ੍ਹੋਂ ਪੁੱਟਣ ਲਈ ਚੱਪੜਚਿੜੀ ਦੇ ਮੈਦਾਨ ਵਿੱਚ ਉਸੇ ਕਰੋਧ ਨਾਲ ਖੰਡਾ ਖਿੱਚਿਆ ਜਿਸ ਕਰੋਧ ਨਾਲ ਭਾਰਤੀ ਮਿਥਿਹਾਸ ਅਨੁਸਾਰ ਪਰਸਰਾਮ ਨੇ ਕਸ਼ੱਤਰੀ ਰਾਜਿਆਂ-ਮਹਾਰਾਜਿਆਂ ਵਿਰੁੱਧ ਖੜਗ ਖਿੱਚੀ ਸੀ।

14 ਮਈ, 1710 ਨੂੰ ਸਿੱਖ, ਜੇਤੂਆਂ ਦੀ ਸ਼ਕਲ ਵਿੱਚ ਸਰਹਿੰਦ ਵਿਚ ਦਾਖਲ ਹੋਏ। ਸ਼ਾਹੀ ਅਮੀਰਾਂ ਨੂੰ ਲੁੱਟਿਆ ਗਿਆ ਤੇ ਦੋਸ਼ੀਆਂ ਦਾ ਅਜਿਹਾ ਹਾਲ ਕੀਤਾ ਕਿ ਜ਼ੁਲਮ ਵਾਲੀਆਂ ਪੀੜ੍ਹੀਆਂ ਨੂੰ ਸਦਾ ਯਾਦ ਰਹੇਗਾ।

ਸਰਹਿੰਦ 'ਤੇ ਕਾਬਜ਼ ਹੋਣ ਉਪਰੰਤ ਬੰਦਾ ਬਹਾਦਰ ਨੇ ਆਪਣੇ ਇੱਕ ਪ੍ਰਮੁੱਖ ਜਰਨੈਲ ਭਾਈ ਬਾਜ ਸਿੰਘ ਨੂੰ ਸਰਹਿੰਦ ਦਾ ਸੂਬੇਦਾਰ ਨਿਯੁਕਤ ਕੀਤਾ ਅਤੇ ਭਾਈ ਆਲੀ ਸਿੰਘ ਨੂੰ ਉਸ ਦਾ ਡਿਪਟੀ ਥਾਪਿਆ। ਬੰਦਾ ਬਹਾਦਰ ਨੇ ਸਢੌਰਾ ਤੇ ਨਾਹਨ ਵਿਚਕਾਰ ਮੁਖਲਿਸਗੜ੍ਹ ਨੂੰ ਆਪਣੀ ਰਾਜਧਾਨੀ ਬਣਾਇਆ ਤੇ ਇਸ ਨੂੰ 'ਲੋਹਗੜ੍ਹ' ਦਾ ਨਾਂ ਦਿੱਤਾ। ਇਸੇ ਚੜ੍ਹਤ ਦੌਰਾਨ ਉਸ ਨੇ ਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਦੇ ਨਾਂ 'ਤੇ ਸਿੱਕਾ ਜਾਰੀ ਕਰਕੇ ਸੁਤੰਤਰ ਸਿੱਖ ਰਾਜ ਦੀ ਘੋਸ਼ਣਾ ਕਰ ਦਿੱਤੀ।

ਇਸ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨੇ ਸੱਤ ਸੌ ਸਾਲਾਂ ਤੋਂ ਪਏ ਗੁਲਾਮੀ ਦੇ ਜੂਲੇ ਨੂੰ ਪੰਜਾਬ ਦੇ ਗਲੋਂ ਲਾਹੁਣ ਦੀ ਸ਼ੁਰੂਆਤ ਕੀਤੀ। ਇਸ ਤੋਂ ਬਾਅਦ ਇਤਿਹਾਸ ਕੁਝ ਸਮੇਂ ਲਈ ਸਿੱਖਾਂ ਦੇ ਹੱਥਾਂ ਵਿੱਚ 'ਪਾਲਤੂ' ਬਣ ਗਿਆ। ਇਸ ਤਵਾਰੀਖੀ ਸੱਚਾਈ 'ਤੇ ਅੱਲ੍ਹਾ ਯਾਰ ਖਾਂ ਜੋਗੀ ਆਪਣੀ ਮੋਹਰ ਇਉਂ ਲਗਾਉਂਦਾ ਹੈ: "ਜੋਗੀ ਜੀ ਕਹੋ ਪੰਥ ਸੇ, ਅਬ ਫਤਹਿ ਪੁਕਾਰੇ।"

ਇਹ ਸਰਹਿੰਦ ਦੀ ਜਿੱਤ ਦਾ ਹੀ ਸਿੱਟਾ ਸੀ ਕਿ ਇੱਕ 'ਬਚੂੰਗੜੀ' ਕੌਮ ਨੇ ਅਚਾਨਕ ਕੱਦ ਕੱਢਿਆ ਅਤੇ ਭਾਰਤ ਦੇ ਨਕਸ਼ੇ 'ਤੇ ਪਹਿਲੀ ਵਾਰ ਇਕ ਰਾਜਸੀ ਤਾਕਤ ਦੇ ਰੂਪ ਵਿੱਚ ਉੱਭਰ ਕੇ ਸਾਹਮਣੇ ਆਈ। ਇਸ ਤੋਂ ਬਾਅਦ ਸਿੱਖ ਮਿਸਲਾਂ, ਸਿੱਖ ਰਿਆਸਤ ਅਤੇ ਮਹਾਰਾਜਾ ਰਣਜੀਤ ਸਿੰਘ ਦੀ ਵਿਸ਼ਾਲ ਸਲਤਨਤ ਹੋਂਦ ਵਿੱਚ ਆਈ। ਨਿਰੰਸਦੇਹ, ਬੰਦਾ ਬਹਾਦਰ ਦੀ ਕਮਾਨ ਹੇਠ ਸਿੱਖਾਂ ਦਾ ਸਰਹਿੰਦ 'ਤੇ ਕਬਜ਼ਾ, ਸਿੱਖ ਰਾਜ ਦੇ ਨੀਂਹ-ਪੱਥਰ ਦੀ ਹੈਸੀਅਤ ਰੱਖਦਾ ਹੈ।

----- 0 -----

*92178-45812*

# ਜਿਨ੍ਹਾਂ ਨੇ ਖੋਪਰੀਆਂ ਲੁਹਾਈਆਂ

*ਡਾ. ਗੁਰਬਚਨ ਸਿੰਘ ਮੁਹਾਲੀ*

ਸ਼ਹੀਦਾਂ ਦੇ ਸਿਰਤਾਜ ਪੰਜਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਸ਼ਹੀਦੀ ਦੇ ਐਸੇ ਪੂਰਨੇ ਪਾਏ ਜਿਨ੍ਹਾਂ ਤੇ ਚਲਦਿਆਂ ਲੱਖਾਂ ਹੀ ਗੁਰਸਿੱਖਾਂ ਨੇ ਸ਼ਹੀਦੀ ਜਾਮ ਪੀਤਾ। ਲੱਖਾਂ ਦੀ ਗਿਣਤੀ ਸੁਣ ਕੇ ਸ਼ਾਇਦ ਕੁਝ ਅਚੰਭਾ ਲਗਦਾ ਹੋਵੇ, ਪਰ ਇਹ ਹਕੀਕਤ ਹੈ। ਅਠਾਰਵੀਂ ਸਦੀ ਵਿੱਚ ਸੰਨ 1710 ਈ: ਤੋਂ 1765 ਈ: ਤੱਕ ਦੋ ਲੱਖ ਗੁਰੂ ਪਿਆਰੇ ਸ਼ਹੀਦ ਹੋਏ। ਇਸ ਤੋਂ ਬਾਅਦ ਦੀ ਗਿਣਤੀ ਵੱਖ ਹੈ। ਹੁਣ ਜੇਕਰ ਆਪਾਂ ਵੀਹਵੀਂ ਸਦੀ ਅੰਗ੍ਰੇਜ਼ੀ ਰਾਜ ਦੀ ਗੱਲ ਕਰੀਏ ਤਾਂ ਦੇਸ਼ ਦੀ ਆਜਾਦੀ ਦੀ ਲੜਾਈ ਵਿੱਚ ਸਿੱਖਾਂ ਨੇ 80% ਤੋਂ ਵੱਧ ਕੁਰਬਾਨੀਆਂ ਕੀਤੀਆਂ ਜਦੋਂ ਕਿ ਸਿੱਖਾਂ ਦੀ ਆਬਾਦੀ ਦੇਸ਼ ਦੀ ਕੁਲ ਆਬਾਦੀ ਦਾ 1.5% ਸੀ। ਇੱਥੇ ਕੁਝ ਕੁ ਅੰਕੜੇ ਦੇਣਾ ਉਚਿੱਤ ਹੋਵੇਗਾ।

| ਜੋ ਸਜ਼ਾ ਮਿਲੀ | ਸਿੱਖ | ਗੈਰਸਿੱਖ | ਕੁਲ ਜੋੜ |
|---|---|---|---|
| ਫਾਂਸੀ | 93 | 28 | 121 |
| ਉਮਰ ਕੈਦ | 2147 | 499 | 2646 |
| ਜਲ੍ਹਿਆ ਵਾਲੇ ਬਾਗ ਦੇ ਸ਼ਹੀਦ | 799 | 501 | 1300 |
| ਕਾਮਾ ਗਾਟਾ ਮਾਰੂ ਬਜ-ਬਜ ਘਾਟ (ਪੱਛਮੀ ਬੰਗਾਲ ਦੇ ਸ਼ਹੀਦ) | 67 | 46 | 113 |
| ਗੁਰਦੁਆਰਾ ਸੁਧਾਰ ਲਹਿਰ | 500 | | 500 |
| ਕੂਕਾ ਲਹਿਰ | 91 | | 91 |
| | 3697 | 1078 | 8771 |

ਅਕਾਲੀ ਲਹਿਰ ਦੇ ਸ਼ਹੀਦ ਭਾਈ ਰਣ ਸਿੰਘ ਦੀ ਸ਼ਹੀਦੀ ਗਾਥਾ ਨਿਰਾਲੀ ਹੈ। ਜਿਲ੍ਹਾ ਲੁਧਿਆਣਾ ਦੀ ਤਹਿਸੀਲ ਸਮਰਾਲਾ ਵਿੱਚ ਦੋਰਾਹਾ ਸਮਰਾਲਾ ਸੜਕ ਉੱਤੇ ਦੋਰਾਹੇ ਤੋਂ 11 ਕਿ:ਮੀ: ਦੀ ਦੂਰੀ ਤੇ ਪਿੰਡ ਮਾਦਪੁਰ ਹੈ। ਇਸ ਪਿੰਡ ਵਿੱਚ ਸ: ਭੋਲਾ ਸਿੰਘ ਜੀ ਦੇ ਗ੍ਰਿਹਿ ਬੀਬੀ ਅਤਰ ਕੌਰ ਦੀ ਕੁਖੋਂ ਦੋ ਪੁੱਤਰਾਂ ਭਾਈ ਜੈਮਲ ਸਿੰਘ ਤੇ ਭਾਈ ਰਣ ਸਿੰਘ ਨੇ ਜਨਮ ਲਿਆ। ਭਾਈ ਰਣ ਸਿੰਘ ਜੀ ਆਪਣੇ ਮਾਪਿਆਂ ਦੇ ਛੋਟੇ ਪੁੱਤਰ ਸਨ ਅਤੇ ਇਨ੍ਹਾਂ ਦਾ ਜਨਮ 1883 ਈ: ਦੇ ਕਰੀਬ ਹੋਇਆ। ਇਹ ਗੁਰਸਿੱਖ ਪਰਿਵਾਰ, ਨਾਮ-ਬਾਣੀ ਦਾ ਅਭਿਆਸੀ ਅਤੇ ਗੁਰਮਤਿ ਦਾ ਪ੍ਰਚਾਰ ਕਰਨ ਵਾਲਾ ਸੀ। ਇਸ ਇਲਾਕੇ ਵਿੱਚ ਸਿੰਘ ਸਭਾ ਵਲੋਂ ਸੁਧਾਰ ਲਹਿਰ ਅਧੀਨ ਪ੍ਰਚਾਰ ਹੁੰਦਾ ਰਹਿੰਦਾ ਸੀ। ਭਾਈ ਰਣ ਸਿੰਘ ਆਪਣੇ ਪਿਤਾ ਨਾਲ ਜਾ ਕੇ ਇਨ੍ਹਾਂ ਸਮਾਗਮਾਂ ਵਿੱਚ ਅਕਸਰ ਸ਼ਾਮਲ ਹੁੰਦੇ ਰਹਿੰਦੇ ਸਨ। ਆਪ ਜੀ ਨੇ ਪਿੰਡ ਦੀ ਹੀ ਧਰਮਸ਼ਾਲਾ ਦੇ ਉਦਾਸੀ ਸਾਧੂ ਬਾਵਾ ਸ਼ਾਮ ਦਾਸ ਜੀ ਤੋਂ ਗੁਰਮੁਖੀ ਪੜ੍ਹਨੀ ਸਿੱਖ ਕੇ ਗੁਰਬਾਣੀ ਦਾ ਪਾਠ ਕਰਨ ਦੀ ਸੰਥਿਆ ਲਈ। ਆਪ ਜੀ ਗੁਰਬਾਣੀ ਕੀਰਤਨ ਦੇ ਵੀ ਪ੍ਰੇਮੀ ਸਨ। ਗੁਰਮਤਿ ਵਿਦਿਆ ਪੜ੍ਹਨ ਦੇ ਨਾਲ ਨਾਲ ਆਪ ਜੀ ਆਪਣੇ ਪਿਤਾ ਜੀ ਦਾ ਖੇਤੀ ਬਾੜੀ ਕਰਨ ਵਿੱਚ ਹੱਥ ਵਟਾਉਂਦੇ ਸਨ। ਖੰਡੇ ਬਾਟੇ ਦੀ ਪਾਹੁਲ ਛੱਕ ਕੇ ਆਪ ਬਾਣੀ ਤੇ ਬਾਣੇ ਦੇ ਪੱਕੇ ਧਾਰਨੀ ਹੋ ਗਏ।

ਭਾਈ ਰਣ ਸਿੰਘ ਜੀ ਦਾ ਕੱਦ ਦਰਮਿਆਨਾ, ਪਤਲਾ ਤੇ ਛੋਹਲਾ ਸਰੀਰ, ਭਰਵਾਂ ਦਾਹੜਾ, ਸ਼ੇਰ ਵਾਂਗ ਦਗਦੀਆਂ ਅੱਖਾਂ, ਚਿਹਰੇ ਦਾ ਜ਼ਲਾਲ ਸੁਰਖ਼ ਸੀ। ਆਪ ਜੀ ਨਿਹੰਗ ਸਿੰਘਾਂ ਵਾਲਾ ਦਸਤਾਰਾ ਸਜਾ ਕੇ ਉੱਪਰ ਚੱਕਰ ਪਹਿਨਦੇ ਸਨ। ਗਾਤਰੇ ਵਾਲੀ ਵੱਡੀ ਸ੍ਰੀ ਸਾਹਿਬ ਰੱਖਦੇ ਸਨ। ਆਪ ਜੀ ਦਾ ਆਨੰਦ-ਕਾਰਜ ਗੁਰਸਿੱਖ ਪਰਿਵਾਰ ਦੀ ਬੀਬੀ ਪ੍ਰਸੰਨ ਕੌਰ ਜੀ ਨਾਲ ਨਾਭਾ ਰਿਆਸਤ ਦੇ ਪਿੰਡ ਬਲਾਣੇ ਵਿਖੇ ਹੋਇਆ। ਇਨ੍ਹਾਂ ਦੇ ਘਰ ਦੋ ਪੁੱਤਰ ਅਤੇ ਦੋ ਧੀਆਂ ਦਾ ਜਨਮ ਹੋਇਆ। ਹਰਿਮੰਦਰ ਸਾਹਿਬ ਦੇ ਅੰਮ੍ਰਿਤ ਸਰੋਵਰ ਦੀ ਕਾਰ ਸੇਵਾ ਅਤੇ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਹਿੱਸਾ ਲੈ ਕੇ ਆਪ ਪੂਰੀ ਤਰ੍ਹਾਂ ਨਾਲ ਪੰਥਕ ਸੇਵਾ ਵਿੱਚ ਜੁੱਟ ਗਏ। ਸੰਨ 1921-24 ਤਕ ਉਹ ਅਕਾਲੀ ਦਲ ਸਮਰਾਲਾ ਤਹਿਸੀਲ ਦੇ ਜੱਥੇਦਾਰ ਰਹੇ। ਅਕਾਲੀ ਦਲ ਨੇ ਫੈਸਲਾ ਕੀਤਾ ਕਿ ਹਰੇਕ ਜੱਥੇਦਾਰ ਘਟੋ ਘੱਟ 200 ਰੁ: ਪਾਰਟੀ ਫੰਡ ਵਿੱਚ ਜਮਾਂ ਕਰਾਏਗਾ। ਇਸ ਲਈ ਆਪ ਨੇ 200 ਰੁ: ਕਰਜਾ ਲੈ ਕੇ ਜਮਾਂ ਕਰਵਾ ਦਿੱਤੇ। ਇਹ ਕਰਜਾ ਉਤਾਰਨ ਲਈ ਆਪ ਨੂੰ ਬੜੀਆਂ ਮੁਸ਼ਕਲਾ ਦਾ ਸਾਹਮਣਾ ਕਰਨਾ ਕਿਉਂਕਿ ਪੰਥਕ ਕਾਰਜਾਂ ਅਤੇ ਅਕਾਲੀ ਮੋਰਚਿਆਂ

ਵਿੱਚ ਲਗਾਤਾਰ ਪੰਜ ਸਾਲ ਸਰਗਰਮ ਰਹਿਣ ਕਰਕੇ ਘਰ ਦੀ ਆਰਥਿਕ ਹਾਲਤ ਮਾੜੀ ਹੋ ਗਈ ਸੀ। ਇਥੋਂ ਤੱਕ ਕਿ ਆਪ ਜੀ ਨੂੰ ਕੁਝ ਜਮੀਨ 500 ਰੁ: ਵਿੱਚ ਗਹਿਣੇ ਰੱਖਣੀ ਪਈ।

ਨਾਭਾ ਰਿਆਸਤ ਦਾ ਮਹਾਰਾਜ ਸ: ਰਿਪੁਦਮਨ ਸਿੰਘ ਇੱਕ ਉਤਮ ਗੁਰਸਿੱਖ ਅਤੇ ਕੌਮੀ ਪਿਆਰ ਰੱਖਣ ਵਾਲਾ ਰਾਜਾ ਸੀ। 1914 ਈ: ਦੀ ਜੰਗ ਵਿੱਚ ਅੰਗ੍ਰੇਜ ਹਕੂਮਤ ਦੇ ਹੁਕਮ ਕਰਨ ਦੇ ਬਾਵਜੂਦ ਆਪ ਨੇ ਆਪਣੀ ਫੌਜ ਭੇਜਣ ਤੋਂ ਇਨਕਾਰ ਕਰ ਦਿੱਤਾ। ਸਿੱਖ ਗੁਰਦੁਆਰਾ ਸੁਧਾਰ ਲਹਿਰ ਵਿੱਚ ਵੀ ਮਹਾਰਾਜਾ ਰਿਪੁਦਮਨ ਸਿੰਘ ਦਾ ਵਿਸ਼ੇਸ਼ ਯੋਗਦਾਨ ਰਿਹਾ। ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਦੇ ਰੋਸ ਵਜੋਂ ਆਪ ਜੀ ਨੇ ਕਾਲੀ ਦਸਤਾਰ ਸਜਾਈ ਸੀ, ਇਨ੍ਹਾਂ ਗੱਲਾਂ ਕਰਕੇ ਅੰਗ੍ਰੇਜੀ ਸਰਕਾਰ ਆਪ ਨਾਲ ਨਾਰਾਜ਼ ਸੀ। ਨਾਭਾ ਤੇ ਪਟਿਆਲਾ ਰਿਆਸਤਾਂ ਦਾ ਆਪਸੀ ਝਗੜਾ ਸੀ। ਅੰਗ੍ਰੇਜ ਸਰਕਾਰ ਨੇ ਨਾਮ ਮਾਤਰ ਪੜਤਾਲ ਕਰਾਕੇ ਮਹਾਰਾਜਾ ਰਿਪੁਦਮਨ ਸਿੰਘ ਨੂੰ ਦੋਸ਼ੀ ਠਹਿਰਾ ਕੇ ਗੱਦੀ ਤੋਂ ਲਾਹ ਦਿੱਤਾ। ਜੁਲਾਈ 1923 ਈ: ਵਿੱਚ ਮਹਾਰਾਜਾ ਨਾਭਾ ਨੂੰ ਬਰਖਾਸਤ ਕਰਨ ਕਰਕੇ ਸਿੱਖ ਸੰਗਤਾਂ ਵਿੱਚ ਰੋਸ ਫੈਲ ਗਿਆ। ਥਾਂ ਪੁਰ ਥਾਂ ਜਲਸੇ ਕੀਤੇ ਗਏ ਅਤੇ ਰੋਸ ਮਾਰਚ ਕੱਢੇ। ਜੈਤੋਂ ਦੀ ਸੰਗਤ ਨੇ 14 ਸਤੰਬਰ 1923 ਈ: ਨੂੰ ਗੁਰਦੁਆਰਾ ਗੰਗਸਰ ਜੈਤੋ ਵਿਖੇ ਰਾਜੇ ਦੀ ਬਹਾਲੀ ਲਈ ਅਰਦਾਸ ਕਰਨ ਲਈ ਗੁਰਬਾਣੀ ਦੇ ਸ੍ਰੀ ਅਖੰਡ ਪਾਠ ਆਰੰਭ ਕੀਤੇ ਗਏ। ਪੁਲਿਸ ਨੇ ਅਖੰਡ ਪਾਠ ਦੀ ਸੇਵਾ ਕਰ ਰਹੇ ਪਾਠੀ ਨੂੰ ਗ੍ਰਿਫਤਾਰ ਕਰਕੇ ਅਖੰਡ ਪਾਠ ਖੰਡਿਤ ਕਰ ਦਿੱਤਾ ਅਤੇ ਗੁਰਦੁਆਰੇ ਜਾਣ ਤੇ ਪਾਬੰਦੀ ਲਗਾ ਦਿੱਤੀ। ਅੰਗਰੇਜ ਸਰਕਾਰ ਦੀ ਇਸ ਧੱਕੇਸ਼ਾਹੀ ਵਿਰੁੱਧ ਜੈਤੋਂ ਦਾ ਮੋਰਚਾ ਸ਼ੁਰੂ ਹੋਇਆ। ਸ਼ੁਰੂ ਵਿੱਚ 25-25 ਸਿੰਘਾਂ ਦੇ ਜਥੇ ਸ੍ਰੀ ਅੰਮ੍ਰਿਤਸਰ ਤੋਂ ਚੱਲਣ ਲੱਗੇ ਤਾਂ ਜੋ ਖੰਡਿਤ ਪਾਠ ਦੁਬਾਰਾ ਸ਼ੁਰੂ ਕੀਤਾ ਜਾਵੇ। ਬਾਅਦ ਵਿੱਚ ਪੰਜ ਪੰਜ ਸੌ ਸਿੰਘਾਂ ਦੇ ਸ਼ਹੀਦੀ ਜੱਥੇ ਸ੍ਰੀ ਅਕਾਲੀ ਤਖ਼ਤ ਸਾਹਿਬ ਅਤੇ ਤਖ਼ਤ ਸ੍ਰੀ ਕੇਸ ਗੜ੍ਹ ਸਾਹਿਬ ਤੋਂ ਰਵਾਨਾ ਹੋਣ ਲੱਗੇ।

ਭਾਈ ਰਣ ਸਿੰਘ ਨੇ ਆਪਣੇ ਪਰਿਵਾਰ ਸਮੇਤ ਸ੍ਰੀ ਅੰਮ੍ਰਿਤਸਰ ਜਾ ਕੇ ਸ਼ਹੀਦੀ ਜੱਥਿਆਂ ਵਿੱਚ ਸ਼ਾਮਲ ਹੋਣ ਲਈ ਨਾਂ ਦਰਜ਼ ਕਰਨ ਲਈ ਬੇਨਤੀ ਕੀਤੀ। ਸ਼੍ਰੋਮਣੀ ਕਮੇਟੀ ਨੇ ਇਨ੍ਹਾਂ ਦਾ ਪੰਥਕ ਜ਼ਜਬਾ ਦੇਖ ਕੇ ਇਨ੍ਹਾਂ ਦਾ ਨਾਂ ਸ਼ਹੀਦੀ ਜੱਥੇ ਵਿੱਚ ਦਰਜ਼ ਕਰ ਲਿਆ ਪਰ ਪਰਿਵਾਰਿਕ ਮੈਂਬਰਾਂ ਨੂੰ ਵਾਪਿਸ ਪਿੰਡ ਭੇਜ ਦਿੱਤਾ। ਭਾਈ ਰਣ ਸਿੰਘ ਜੀ ਦੀ ਵਾਰੀ ਚੌਥੇ ਸ਼ਹੀਦੀ ਜੱਥੇ ਵਿੱਚ ਆਈ। ਇਹ ਜੱਥਾ 27 ਮਾਰਚ 1924 ਈ: ਨੂੰ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਅਨੰਦਪੁਰ ਸਾਹਿਬ ਤੋਂ ਰਵਾਨਾ ਹੋਇਆ। ਇਸ ਜੱਥੇ ਦੇ ਜੱਥੇਦਾਰ ਸ: ਪੂਰਨ ਸਿੰਘ ਬਾਹੋਵਾਲ ਸਨ। ਇਹ ਜੱਥਾ ਖੂਹੀਆਂ, ਕੁਕੜ ਮਾਜਰਾ, ਚਾਹਲ ਪੁਰ, ਹੁਸ਼ਿਆਰਪੁਰ, ਪੁਰਹੀਰਾਂ, ਬਧਿਆਣਾ, ਫਰਾਲਾ, ਦੁਸਾਂਝ ਕਲਾਂ, ਬੜਾ ਪਿੰਡ, ਫਲੌਰ, ਲੁਧਿਆਣਾ, ਰਾਇਪੁਰ, ਪੱਖੋਵਾਲ, ਰਾਏਕੋਟ, ਤਹੌਰ, ਨਾਨਕਸਰ - ਤਖਤੂਪੁਰਾ,ਦੀਨਾ, ਭਗਤਾ ਅਤੇ ਬਾਜਾ ਖਾਨਾਂ ਨਗਰਾਂ ਵਿੱਚ ਪੜਾਅ ਕਰਦਾ ਹੋਇਆ 18 ਅੱਪ੍ਰੈਲ 1924 ਈ: ਨੂੰ ਜੈਤੋਂ ਪਹੁੰਚਿਆ। ਪੁਲਿਸ ਨੇ ਸਾਰੇ ਸਿੰਘਾਂ ਨੂੰ ਗ੍ਰਿਫਤਾਰ ਹੋਣ ਤੇ ਨਾਭਾ ਜੇਲ੍ਹ ਵਿੱਚ ਭੇਜ ਦਿੱਤਾ। ਕੁਝ ਸਮੇਂ ਬਾਅਦ ਹੋਰ ਜੱਥੇ ਗ੍ਰਿਫਤਾਰ ਹੋਣ ਤੇ ਨਾਭਾ ਜੇਲ੍ਹ ਵਿੱਚ ਕੈਦੀਆਂ ਨੂੰ ਰੱਖਣ ਦੀ ਸਮੱਸਿਆ ਬਣ ਗਈ। ਇਸ ਨੂੰ ਹੱਲ ਕਰਨ ਲਈ ਨਾਭਾ ਸੈਂਟਰਲ ਜੇਲ੍ਹ ਦੇ ਨੇੜੇ ਬੀੜ ਦੁਸਾਂਝ ਅਤੇ ਬੀੜ ਮੈਸ ਵਿੱਚ ਆਰਜ਼ੀ ਜੇਲ੍ਹਾਂ ਬਣਾਈਆਂ ਗਈਆਂ। ਭਾਈ ਰਣ ਸਿੰਘ ਜੀ ਨੂੰ ਵੀ ਬੀੜ ਦੁਸਾਂਝ ਲੈ ਜਾਇਆ ਗਿਆ। ਜੇਲ ਅਧਿਕਾਰੀਆਂ ਵੱਲੋਂ ਕੈਦੀ ਸਿੰਘਾਂ ਨਾਲ ਬਹੁਤ ਮਾੜਾ ਸਲੂਕ ਕੀਤਾ ਜਾਂਦਾ ਸੀ। ਮੁਖੀ ਸਿੰਘਾਂ ਨੂੰ ਨਾਭਾ ਜੇਲ ਵਿੱਚ ਲੈ ਜਾ ਕੇ ਮੁਆਫੀ ਮੰਗਣ ਲਈ ਜੋਰ ਪਾਇਆ ਜਾਂਦਾ ਸੀ। ਭਾਈ ਰਣ ਸਿੰਘ ਜੀ ਤੇ ਵੀ ਬਹੁਤ ਸਖਤੀਆਂ ਕਰਕੇ ਮੁਆਫੀ ਮੰਗਣ ਲਈ ਦਬਾਅ ਪਾਇਆ ਗਿਆ। ਸਿੰਘਾਂ ਨੂੰ ਖਾਲਸਾਈ ਬਾਣਾ ਉਤਾਰ ਕੇ ਜੇਲ੍ਹ ਦੀ ਵਰਦੀ ਧਾਰਨ ਕਰਨ ਲਈ ਕਿਹਾ ਗਿਆ ਤਾਂ ਭਾਈ ਰਣ ਸਿੰਘ ਇਨ੍ਹਾਂ ਪਾਬੰਦੀਆਂ ਵਿਰੁੱਧ ਡਟ ਗਏ ਅਤੇ ਭੁੱਖ ਹੜਤਾਲ ਕਰਨ ਵਿੱਚ ਸਰਗਰਮ ਹਿੱਸਾ ਲਿਆ। ਇਸ ਕਰਕੇ ਆਪ ਜੀ ਜੇਲ੍ਹ ਅਧਿਕਾਰੀਆਂ ਦੀਆਂ ਅੱਖਾਂ ਵਿੱਚ ਰੜਕਣ ਲੱਗ ਪਏ। 18 ਫਰਵਰੀ 1925 ਈ: ਨੂੰ ਆਪ ਜੀ ਨੂੰ ਨਾਭਾ ਜੇਲ੍ਹ ਵਿੱਚ ਤਬਦੀਲ ਕਰ ਦਿੱਤਾ ਗਿਆ। ਦੁਸਾਂਝ ਕੈਂਪ ਜੇਲ੍ਹ ਤੋਂ ਤੁਰਨ ਲਗਿਆਂ ਭਾਈ ਰਣ ਸਿੰਘ ਨੇ ਸਾਥੀ ਕੈਦੀ ਸਿੰਘਾਂ ਨੂੰ ਆਖਰੀ ਫਤਿਹ ਬੁਲਾਈ। ਗੱਲ ਵਿੱਚ ਪੱਲਾ ਪਾ ਕੇ ਅਰਦਾਸ ਕੀਤੀ ਹੇ ਸਤਿਗੁਰੂ ਮੈਨੂੰ ਸ਼ਹੀਦੀ ਦਾ ਦਾਨ ਬਖਸ਼ਣਾ, ਸਿੱਖੀ ਕੇਸਾਂ ਸੁਆਸਾਂ ਸੰਗ ਨਿਭਾਉਣ ਦਾ ਬਲ ਬਖਸ਼ਣਾ। ਇੱਕ ਚਿੱਠੀ ਭਾਈ ਰਾਮ ਸਿੰਘ ਲਿਬੜਾ(ਲੁਧਿਆਣਾ) ਦੇ ਨਾਂ ਲਿੱਖ ਕੇ ਆਪਣੇ ਇੱਕ ਸਾਥੀ ਨੂੰ ਫੜਾਈ ਕਿ ਕਿਸੇ ਤਰ੍ਹਾਂ ਇਸ ਨੂੰ ਭਿਜਵਾ ਦੇਣਾ। ਚਿੱਠੀ ਵਿੱਚ ਭਾਈ ਰਣ ਸਿੰਘ ਦਾ ਕੌਮ ਪ੍ਰਤੀ ਕੀਤੀਆਂ ਸੇਵਾਵਾਂ

ਲਈ ਧੰਨਵਾਦ ਕੀਤਾ ਤੇ ਸਾਰੇ ਸਿੰਘਾਂ ਨੂੰ ਫਤਿਹ ਲਿਖ ਭੇਜੀ। ਇੰਜ ਪ੍ਰਤੀਤ ਹੁੰਦਾ ਸੀ ਕਿ ਭਾਈ ਰਣ ਸਿੰਘ ਜੀ ਨੂੰ ਅਹਿਸਾਸ ਹੋ ਗਿਆ ਸੀ ਕਿ ਉਨ੍ਹਾਂ ਦੀ ਸ਼ਹੀਦੀ ਦਾ ਸਮਾਂ ਬਹੁਤ ਨੇੜੇ ਆ ਗਿਆ ਹੈ। ਜਿਵੇਂ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਫੁਰਮਾਨ ਹੈ:

**ਸਲੋਕ ਕਬੀਰ ॥**

**ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥**
**ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥ 1 ॥**
**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥ 2 ॥**

(ਅੰਗ 1105)

20 ਫਰਵਰੀ 1925 ਈ: ਸ਼ਾਮ ਦਾ ਸਮਾਂ ਸੀ ਭਾਈ ਰਣ ਸਿੰਘ ਜੀ ਜੇਲ੍ਹ ਦੀ ਕਾਲ ਕੋਠੜੀ ਵਿੱਚ ਬੈਠੇ ਰਹਿਰਾਸ ਸਾਹਿਬ ਦਾ ਪਾਠ ਕਰ ਰਹੇ ਸਨ। ਸੈਂਟਰਲ ਜੇਲ੍ਹ ਦੇ ਜਲਾਦ ਉਨ੍ਹਾਂ ਦੀ ਕੋਠੜੀ ਵਿੱਚ ਆ ਵੜੇ। ਅਜੇ ਪਾਠ ਦੀ ਸਮਾਪਤੀ ਵੀ ਨਹੀਂ ਹੋਈ ਸੀ ਕਿ ਜਲਾਦਾਂ ਨੇ ਭਾਈ ਸਾਹਿਬ ਨੂੰ ਕੇਸਾਂ ਤੋਂ ਪਕੜ ਕੇ ਧੂਹਿਆ ਅਤੇ ਯਾਤਨਾ ਗ੍ਰਹਿ (Torture cell) ਵਿੱਚ ਲੈ ਗਏ। ਜ਼ਾਲਮਾਂ ਨੇ ਭਾਈ ਸਾਹਿਬ ਨੂੰ ਲੱਕੜੀ ਦੀ ਕੁਰਸੀ ਉਪਰ ਖੜ੍ਹਾ ਕਰ ਕੇ ਉਨ੍ਹਾਂ ਦੇ ਪੈਰਾਂ ਥੱਲੇ ਭਾਰੇ ਭਾਰੇ ਪੱਥਰਾਂ ਬੰਨ ਦਿੱਤੇ। ਜਿਨ੍ਹਾਂ ਦਾ ਭਾਰ ਉਨ੍ਹਾਂ ਦੇ ਸਰੀਰਕ ਭਾਰ ਨਾਲੋਂ ਕਈ ਗੁਣਾਂ ਵੱਧ ਸੀ। ਫਿਰ ਭਾਈ ਸਾਹਿਬ ਦੇ ਲੰਮੇ, ਸੁਹਣੇ ਕੇਸਾਂ ਨੂੰ ਰੱਸਾ ਪਾ ਕੇ ਛੱਤ ਵਿੱਚ ਲੱਗੇ ਕੁੰਡੇ ਨਾਲ ਬੰਨ ਦਿੱਤਾ। ਭਾਈ ਸਾਹਿਬ ਗੁਰਬਾਣੀ ਦਾ ਪਾਠ ਕਰਦੇ ਹੋਏ ਇਹ ਤਸੱਦਦ ਝੱਲਦੇ ਰਹੇ। ਇਸ ਤੋਂ ਬਾਅਦ ਜਲਾਦਾਂ ਨੇ ਕੁਰਸੀ ਇੱਕ ਪਾਸੇ ਖਿੱਚ ਲਈ। ਜਿਉਂ ਹੀ ਕੁਰਸੀ ਪਾਸੇ ਹਟੀ ਜ਼ੋਰਦਾਰ ਝਟਕਾ ਵੱਜਿਆ ਭਾਈ ਸਾਹਿਬ ਦੇ ਕੇਸ ਖੋਪਰੀ ਸਮੇਤ ਅਲੱਗ ਹੋ ਗਏ ਅਤੇ ਸਰੀਰ ਫਰਸ਼ ਤੇ ਡਿੱਗ ਪਿਆ। ਥੋੜੇ ਸਮੇਂ ਬਾਅਦ ਭਾਈ ਰਣ ਸਿੰਘ ਜੀ ਦੀ ਆਤਮਾ ਗੁਰਪੁਰੀ ਸੁਧਾਰ ਗਈ:

**ਸੇਵਕ ਕੀ ਓੜਕਿ ਨਿਬਹੀ ਪ੍ਰੀਤਿ ॥**
**ਜੀਵਤ ਸਾਹਿਬੁ ਸੇਵਿਓ ਅਪਨਾ ਚਲਤੇ ਰਾਖਿਓ ਚੀਤਿ ॥ 1 ॥ ਰਹਾਉ ॥** (ਅੰਗ 1000)

ਸਿੱਖ ਇਤਿਹਾਸ ਵਿੱਚ ਕੇਸਾਂ ਸਮੇਤ ਖੋਪੜੀ ਲੁਹਾਉਣ ਦੀ ਇਹ ਦੂਸਰੀ ਘਟਨਾ ਸੀ। ਇਸ ਤੋਂ ਪਹਿਲਾਂ ਅਠਾਰਵੀਂ ਸਦੀ ਲਾਹੌਰ ਵਿੱਚ ਸ਼੍ਰੋਮਣੀ ਸ਼ਹੀਦੀ ਭਾਈ ਤਾਰੂ ਸਿੰਘ ਜੀ ਦੀ ਖੋਪਰੀ ਕੇਸਾਂ ਸਮੇਤ ਰੰਬੀ ਨਾਲ ਉਤਾਰੀ ਗਈ ਸੀ। ਜੇਕਰ ਭਾਈ ਰਣ ਸਿੰਘ ਜੀ ਨੂੰ ਵੀਹਵੀਂ ਸਦੀ ਦਾ ਸ਼ਹੀਦ ਭਾਈ ਤਾਰੂ ਸਿੰਘ ਕਿਹਾ ਜਾਵੇ ਤਾਂ ਇਸ ਵਿੱਚ ਕੋਈ ਅੱਤਕਥਨੀ ਨਹੀਂ। ਪੁਲਿਸ ਵਲੋਂ ਨਾਭਾ ਜੇਲ੍ਹ ਦੇ ਅੰਦਰ ਹੀ ਭਾਈ ਸਾਹਿਬ ਦੇ ਮ੍ਰਿਤਕ ਸਰੀਰ ਦਾ ਸਸਕਾਰ ਕਰ ਦਿੱਤਾ ਗਿਆ।

**ਸ਼ਹੀਦ ਦਾ ਪਰਿਵਾਰ**

ਭਾਈ ਰਣ ਸਿੰਘ ਦੇ ਵੱਡੇ ਭਰਾ ਭਾਈ ਜੈਮਲ ਸਿੰਘ ਨੇ ਵੀ ਗੁਰੂ ਕੇ ਬਾਗ ਦੇ ਮੋਰਚੇ ਵਿੱਚ ਤਸੀਹੇ ਝੱਲੇ ਅਤੇ ਕੈਦ ਕੱਟੀ। ਜਿਵੇਂ ਕਿ ਪਹਿਲਾਂ ਦੱਸਿਆ ਗਿਆ ਹੈ ਕਿ ਭਾਈ ਰਣ ਸਿੰਘ ਦੇ ਦੋ ਪੁੱਤਰ ਅਤੇ ਦੋ ਧੀਆਂ ਸਨ। ਦੋਵੇਂ ਸਪੁੱਤਰੀਆਂ ਬੀਬੀ ਗੁਰਦਿਆਲ ਕੌਰ ਅਤੇ ਬੀਬੀ ਸੁਰਜੀਤ ਕੌਰ ਜਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡ ਬਡਲਾ ਵਿੱਚ ਵਿਆਹੀਆਂ ਹੋਈਆਂ ਸਨ। ਆਪ ਦਾ ਵੱਡਾ ਪੁੱਤਰ ਭਾਈ ਹਜੂਰਾ ਸਿੰਘ ਜਿਲ੍ਹਾ ਲੁਧਿਆਣਾ ਦੇ ਪਿੰਡ ਰਾਈਆ ਦੀ ਬੀਬੀ ਦਲੀਪ ਕੌਰ ਨਾਲ ਵਿਆਹੇ ਹੋਏ ਸਨ। ਭਾਈ ਹਜੂਰਾ ਸਿੰਘ ਨੇ ਭਾਈ ਫੇਰੂ ਦੇ ਮੋਰਚੇ ਵਿੱਚ ਕੈਦ ਕੱਟੀ। ਆਪਦੇ ਘਰ ਅਜੇ ਕੋਈ ਸੰਤਾਨ ਵੀ ਨਹੀਂ ਹੋਈ ਸੀ ਕਿ ਭਾਈ ਹਜੂਰਾ ਸਿੰਘ ਅਕਾਲ ਚਲਾਣਾ ਕਰ ਗਏ। ਬੀਬੀ ਦਲੀਪ ਕੌਰ ਜੀ ਦੀ ਸ਼ਾਦੀ ਸ਼ਹੀਦ ਭਾਈ ਰਣ ਸਿੰਘ ਦੇ ਛੋਟੇ ਪੁੱਤਰ ਭਾਈ ਹਰਚਰਨ ਸਿੰਘ ਨਾਲ ਕੀਤੀ ਗਈ। ਭਾਈ ਹਰਚਰਨ ਸਿੰਘ ਇਲਾਕੇ ਵਿੱਚ ਚੰਗਾ ਰਸੂਖ ਰੱਖਦੇ ਸਨ ਅਤੇ ਪਿੰਡ ਮਾਦਪੁਰ ਦੇ ਸਰਪੰਚ ਵੀ ਰਹੇ। ਭਾਈ ਹਰਚਰਨ ਸਿੰਘ ਦੇ ਤਿੰਨ ਪੁੱਤਰ ਸਨ ਸ਼ਿੰਗਾਰਾ ਸਿੰਘ, ਪਹਾੜਾ ਸਿੰਘ ਅਤੇ ਪੰਜਾਬ ਸਿੰਘ। ਸ: ਪਹਾੜਾ ਸਿੰਘ ਫੌਜ ਵਿੱਚ ਸਨ ਅਤੇ 1965 ਈ: ਦੀ ਹਿੰਦ ਪਾਕ ਜੰਗ ਵਿੱਚ ਸ਼ਹੀਦ ਹੋ ਗਏ। ਭਾਈ ਪੰਜਾਬ ਸਿੰਘ ਨੇ ਆਪਣੇ ਦਾਦਾ ਸ਼ਹੀਦ ਭਾਈ ਰਣ ਸਿੰਘ ਅਤੇ ਭਰਾ ਪਹਾੜਾ ਸਿੰਘ ਦੀ ਯਾਦਗਾਰ ਪਿੰਡ ਵਿੱਚ ਕਾਇਮ ਕੀਤੀ। ਭਾਈ ਪੰਜਾਬ ਸਿੰਘ ਦਾ ਆਨੰਦ ਕਾਰਜ ਸਮਰਾਲਾ ਨੇੜੇ ਪਿੰਡ ਮਲ ਮਾਜਰਾ ਵਿੱਚ ਬੀਬੀ ਜਸਬੀਰ ਕੌਰ ਖਾਲਸਾ ਨਾਲ ਹੋਇਆ। ਇਨ੍ਹਾਂ ਦੇ ਘਰ ਇੱਕ ਪੁੱਤਰ ਗੁਰ ਸੇਵਕ ਸਿੰਘ ਨੇ ਜਨਮ ਲਿਆ। ਗੁਰਸੇਵਕ ਸਿੰਘ ਦਾ ਵਿਆਹ ਜਿਲ੍ਹਾ ਸੰਗਰੂਰ ਦੇ ਪਿੰਡ ਸੰਗਰੇੜੀ ਵਿੱਚ ਬੀਬੀ ਪਰਮਜੀਤ ਕੌਰ ਨਾਲ ਹੋਇਆ। ਗੁਰ ਸੇਵਕ ਸਿੰਘ ਦਾ ਬੇਟਾ ਜਤਿੰਦਰ ਸਿੰਘ ਤੇ ਬੇਟੀ ਅਮਨਦੀਪ ਕੌਰ ਹਨ। ਇਸ ਤਰ੍ਹਾਂ ਭਾਈ ਰਣ ਸਿੰਘ ਸ਼ਹੀਦ ਦੀ ਇਹ ਸੁਭਾਗੀ ਫੁਲਵਾੜੀ ਪਿੰਡ ਮਾਦਪੁਰ ਵਿੱਚ ਮਹਿਕਾਂ ਵੰਡ ਰਹੀ ਹੈ।

98781-49511

# ਗੁਰੂ ਨਾਨਕ ਤੇ ਅੱਜ ਦਾ ਯੁੱਗ

*ਜਸਵੰਤ ਸਿੰਘ ਜੈਪੁਰ*

ਦਾਸ ਕੁੱਝ ਦਿਨ ਪਹਿਲਾਂ ਗੁਰਦੁਆਰਾ ਸਾਹਿਬ ਕੀਰਤਨ ਦਰਬਾਰ ਵਿੱਚ ਮਗਨ ਹੋਇਆ ਬੈਠਾ ਸੀ ਕਿ ਅਚਾਨਕ ਕੰਨ ਵਿੱਚ ਆਵਾਜ਼ ਪਈ ਕਿ ਅੱਜ ਦੇ ਦਿਨ ਸ੍ਰੀ ਗੁਰੂ ਨਾਨਕ ਦੇਵ ਜੀ ਜੋਤੀ ਜੋਤ ਸਮਾ ਗਏ ਸਨ। ਇਹ ਸੁਣ ਕੇ ਮਨ ਨੂੰ ਵੱਡਾ ਧੱਕਾ ਲੱਗਾ ਕਿ ਕਿੱਡਾ ਮਨਹੂਸ ਦਿਨ ਹੈ ਕਿ ਸਾਡਾ ਸੱਚਾ ਸੁੱਚਾ ਰੱਬ ਸਾਥੋਂ ਸੰਸਾਰੀ ਤੌਰ 'ਤੇ ਵਿੱਛੜ ਗਿਆ ਹੈ। ਉਹ ਕਿੱਡੀ ਵੱਡੀ ਸਖਸ਼ੀਅਤ ਦੇ ਮਾਲਕ ਸਨ। ਉਨ੍ਹਾਂ ਦਾ ਸਾਰਾ ਜੀਵਨ ਬਿਰਤਾਂਤ, ਉਸ ਸਮੇਂ ਦੇ ਧਾਰਮਿਕ, ਸਮਾਜਿਕ ਤੇ ਸ਼ਾਸ਼ਨਿਕ ਹਾਲਾਤ ਦੀ ਦਿਮਾਗ ਵਿੱਚ ਰੀਲ੍ਹ ਦੀ ਤਰ੍ਹਾਂ ਗੁਜ਼ਰਨ ਲੱਗ ਪੈਂਦੇ ਹਨ। ਮਨ ਉਨ੍ਹਾਂ ਵਿਚਾਰਾਂ ਵਿੱਚ ਡੁੱਬ ਜਾਂਦਾ ਹੈ, ਕੋਈ ਸੁੱਧ ਬੁੱਧ ਨਹੀਂ ਰਹਿੰਦੀ। ਥੋੜ੍ਹਾ ਜਿਹਾ ਸੰਭਲਨ ਨਾਲ ਸੋਚਦਾ ਹਾਂ ਕਿ ਅੱਜ ਜ਼ਰੂਰ ਸੰਗਤ ਨੂੰ ਉਨ੍ਹਾਂ ਦੀ ਮਨੁੱਖਤਾ ਪ੍ਰਤੀ ਘਾਲਣਾ ਬਾਰੇ ਕੁੱਝ ਵਿਚਾਰ ਰੱਖਾਂਗਾਂ। ਇੰਨੇ ਨੂੰ ਅਨੰਦ ਸਾਹਿਬ ਦਾ ਪਾਠ ਸ਼ੁਰੂ ਹੋ ਜਾਂਦਾ ਹੈ। ਗਮਾਂ ਦੀ ਗੱਠੜੀ ਲੈ ਕੇ ਘਰ ਨੂੰ ਪਰਤ ਆਉਂਦਾ ਹਾਂ।

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਨ ਵਿੱਚ ਸਾਰੇ ਦੇਸ਼ ਦੇ ਹਾਲਾਤ (ਧਾਰਮਿਕ, ਸਮਾਜਿਕ, ਸ਼ਾਸ਼ਨਿਕ) ਵੇਖ ਕੇ ਕਿੰਨੀ ਤੜਪ ਸੀ ਬਿਆਨ ਕਰਨ ਤੋਂ ਬਾਹਰ ਹੈ। ਬਚਪਨ ਤੋਂ ਇਹ ਤੜਪ ਲੈ ਕੇ ਉਦਾਸ ਰਹਿੰਦੇ ਸਨ, ਕਿ ਕਿਸ ਵਿਧੀ ਨਾਲ ਮਨੁੱਖਤਾ ਦਾ ਉਧਾਰ ਕੀਤਾ ਜਾ ਸਕਦਾ ਹੈ? ਉਸ ਸਮੇਂ ਦੇ ਹਾਲਾਤ ਨੂੰ ਭਾਈ ਗੁਰਦਾਸ ਜੀ ਨੇ ਵਾਰ 1 ਪਾਉੜੀ 30 ਵਿੱਚ ਕਲਮਬੱਧ ਕੀਤਾ ਹੈ।

ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।
ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ।
ਪਰਜਾ ਅੰਧੀ ਗਿਆਨ ਬਿਨੁ ਕੂੜੁ ਕੁਸਤੁ ਮੁਖਹੁ ਆਲਾਈ।
ਚੇਲੇ ਸਾਜ ਵਜਾਇਦੇ ਨਚਨਿ ਗੁਰੂ ਬਹੁਤੁ ਬਿਧਿ ਭਾਈ।
ਸੇਵਕ ਬੈਠਨਿ ਘਰਾਂ ਵਿਚਿ ਗੁਰ ਉਠਿ ਘਰੀਂ ਤਿਨਾੜੇ ਜਾਈ।
ਕਾਜ਼ੀ ਹੋਏ ਰਿਸਵਤੀ ਵਢੀ ਲੈ ਕੈ ਹਕੁ ਗਵਾਈ।
ਇਸਤ੍ਰੀ ਪੁਰਖੈ ਦਾਮਿ ਹਿਤੁ ਭਾਵੈ ਆਇ ਕਿਥਾਊ ਜਾਈ।
ਵਰਤਿਆ ਪਾਪੁ ਸਭਸਿ ਜਗ ਮਾਂਹੀ॥30॥

ਪਿਤਾ ਨੇ ਉਦਾਸ ਪੁੱਤਰ ਨੂੰ ਵੇਖ ਕੇ ਮੱਝਾਂ ਚਾਰਨ ਲਾ ਦਿੱਤਾ। ਉਥੋਂ ਵੀ ਬਾਬੇ ਦੇ ਪਿਤਾ ਮਹਿਤਾ ਕਾਲੂ ਨੂੰ ਉਲਾਂਭੇ ਆਉਣ ਲੱਗ ਪਏ ਤੇ ਫਿਰ 20 ਰੁਪਏ ਦੇ ਕੇ ਵਪਾਰ ਵਾਸਤੇ ਭੇਜਿਆ, ਪਰ ਭੁੱਖਿਆਂ ਸਾਧੂਆਂ ਨੂੰ ਵੇਖ ਕੇ ਭੋਜਨ ਕਰਾ ਕੇ ਵਾਪਸ ਆ ਗਿਆ। ਪਿਤਾ ਦੀਆਂ ਝਿੜਕਾਂ ਬਾਲ ਨਾਨਕ ਨੇ ਖਾਧੀਆਂ। ਬਾਲ ਨਾਨਕ ਨੇ ਜਨੇਊ ਪਾਉਣ ਤੋਂ ਮਨ੍ਹਾਂ ਕਰ ਦਿੱਤਾ ਤੇ ਪਾਂਡੇ ਨੂੰ ਕਿਹਾ, 'ਦਇਆ ਕਪਾਹ ਸੰਤੋਖ ਸੂਤ ਜਤ ਗੰਢੀ ਸਤੁ ਵਟ॥ ਏਹ ਜਨੇਊ ਜੀਅ ਕਾ ਹਈ ਤਾ ਪਾਂਡੇ ਘਤੁ॥ 'ਵਾਲਾ ਜਨੇਊ ਹੈ ਤਾਂ ਪਾ ਦੇਹ।

ਕੁੱਝ ਸਮਾਂ ਸੁਲਤਾਨਪੁਰ ਲੋਧੀ ਜਾ ਕੇ ਨਵਾਬ ਦੌਲਤ ਖਾਂ ਦੇ ਮੋਦੀਖਾਨੇ ਦੀ ਨੌਕਰੀ ਕੀਤੀ। ਮਨੁੱਖਤਾ ਦੇ ਪਿਆਰ ਤੇ ਉਧਾਰ ਕਰਨ ਦੀ ਤੜਪ ਪਹਿਲਾਂ ਵਾਂਗ ਭੱਖਦੀ ਰਹੀ। ਬਾਬਾ ਨਾਨਕ ਹੱਸਦੇ ਖੇਡਦੇ ਪਰਿਵਾਰ ਨੂੰ ਛੱਡ ਕੇ ਤਪਲਬਾਜ ਹੋ ਗਿਆ। ਜੋ ਕੁੱਝ ਧੁਰ ਦਰਗਾਹ ਤੋਂ ਮਿਲਿਆ ਸੀ, ਖਸਮ ਦੀ ਬਾਣੀ ਦਾ ਢਿੰਡੋਰਾ ਦੇਣ ਲਈ ਤੁਰ ਪਿਆ। ਬਚਪਨ ਦੇ ਦੋਸਤ ਭਾਈ ਮਰਦਾਨਾ ਜੀ ਨੂੰ ਨਾਲ ਲੈ ਲਿਆ। ਭਾਈ ਲਾਲੋ ਜੀ ਕੋਲ ਜਾ ਪੁੱਜਿਆ ਤੇ ਕਿਹਾ, ਭਾਈ ਲਾਲੋ ਸਾਰੀ ਉਮਰ ਤੂੰ ਕਿੱਲੇ ਹੀ ਘੜ੍ਹਦਾ ਰਹੇਂਗਾ। ਉੱਠ ਪ੍ਰਭੂ ਦਾ ਕੰਮ ਕਰ। ਭਾਈ ਲਾਲੋ ਜੀ ਦੇ ਘਰ ਆਰਾਮ ਕੀਤਾ।

ਹਾਕਮ ਮਲਕ ਭਾਗੋ ਨੂੰ ਵੀ ਉਨ੍ਹਾਂ ਦੇ ਆਗਮਨ ਦਾ ਪਤਾ ਲੱਗਾ ਤੇ ਭੋਜਨ ਦਾ ਸੱਦਾ ਦਿੱਤਾ। ਪਰ ਗੁਰੂ ਨਾਨਕ ਦੇਵ ਜੀ ਨੇ ਸੱਦਾ ਠੁਕਰਾ ਦਿੱਤਾ ਤੇ ਕਿਹਾ, ਅਨਿਆਂ ਤੇ ਜਬਰ ਦੀ ਕਮਾਈ ਲਹੂ ਹੈ-

ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ॥
(ਅੰਗ 140)

ਫਿਰ ਅਗਾਂਹ ਸੱਜਨ ਸ਼ੇਖ ਨੂੰ ਜਾ ਵੰਗਾਰਿਆ। ਸੱਜਨ ਠੱਗ ਰਾਹੀਆਂ ਨੂੰ ਸਰਾਂ ਵਿੱਚ ਠਹਿਰਾ ਕੇ ਤੇ ਕਤਲ ਕਰਕੇ

ਉਨ੍ਹਾਂ ਦੇ ਪੈਸੇ ਲੁੱਟ ਲੈਂਦਾ ਸੀ। ਸੱਜਣ ਗੁਰੂ ਨਾਨਕ ਦੇਵ ਜੀ ਨੂੰ ਦੇਖ ਕੇ ਤ੍ਰਭਕ ਗਿਆ, ਉਸ ਦੇ ਅੰਦਰ ਦੇ ਪਾਪ ਥਰਥਰ ਕੰਬਣ ਲੱਗੇ। ਉਸ ਨੂੰ ਉਪਦੇਸ਼ ਦਿੱਤਾ ਤੇ ਧਰਮਸ਼ਾਲ ਸਥਾਪਤ ਕੀਤੀ।

ਉਜਲੁ ਕੈਹਾ ਚਿਲਕਣਾ ਘੋਟਿਮ ਕਾਲੜੀ ਮਸੁ ॥
ਧੋਤਿਆ ਜੂਠਿ ਨ ਉਤਰੈ ਜੇ ਸਉ ਧੋਵਾ ਤਿਸੁ ॥
ਸਜਣ ਸੇਈ ਨਾਲਿ ਮੈ ਚਲਦਿਆ ਨਾਲਿ ਚਲੰਨਿ ॥
ਜਿਥੈ ਲੇਖਾ ਮੰਗੀਐ ਤਿਥੈ ਖੜੇ ਦਿਸੰਨਿ ॥

ਅੰਗ 729

ਗੁਰੂ ਨਾਨਕ ਦੇਵ ਜੀ ਆਪਣੀ ਫੇਰੀ 'ਤੇ ਫਿਰ ਹਰਿਦੁਆਰ ਪੁੱਜੇ। ਗੁਰੂ ਨਾਨਕ ਸਾਹਿਬ ਨੇ ਮਨੁੱਖਤਾ ਨੂੰ ਪਾਂਡਿਆਂ ਦੇ ਭਰਮਜਾਲ ਵਿੱਚੋਂ ਕੱਢਣ ਲਈ ਸੂਰਜ ਨੂੰ ਪਾਣੀ ਦੇਣ ਦੀ ਥਾਂ ਪੰਜਾਬ ਨੂੰ ਮੂੰਹ ਕਰਕੇ ਖੇਤਾਂ ਨੂੰ ਪਾਣੀ ਦੇਣਾ ਸ਼ੁਰੂ ਕੀਤਾ। ਪਾਖੰਡੀ ਪੰਡਿਤਾਂ ਨੂੰ ਦੱਸਿਆ ਜੇ ਤੁਹਾਡਾ ਦਿੱਤਾ ਪਾਣੀ ਸੂਰਜ ਤੱਕ ਜਾ ਸਕਦਾ ਹੈ ਤਾਂ ਮੇਰਾ ਕਿਉਂ ਨ ਹ ੀ , ਮੇਰੇ ਖੇਤਾਂ ਨੂੰ ਜਾ ਸਕਦਾ? ਫਿਰ ਅਗਾਂਹ ਹਿੰਦੂਆਂ ਦੇ ਤੀਰਥ ਬਨਾਰਸ ਜੋ ਕਾਸ਼ੀ ਦੇ ਨਾਂ 'ਤੇ ਪ੍ਰਸਿੱਧ ਸੀ/ਹੈ ਪਹੁੰਚ ਕੇ ਪੰਡਤਾਂ ਨਾਲ ਵਾਰਤਾਲਾਪ ਹੋਈ, ਤੇ ਗੁਰੂ ਸਾਹਿਬ ਨੇ ਇਹ ਸੁਨੇਹਾ ਦ੍ਰਿੜ ਕਰਵਾਇਆ-

ਓਅੰਕਾਰਿ ਬ੍ਰਹਮਾ ਉਤਪਤਿ ॥
ਓਅੰਕਾਰੁ ਕੀਆ ਜਿਨਿ ਚਿਤਿ ॥
ਓਅੰਕਾਰਿ ਸੈਲ ਜੁਗ ਭਏ ॥
ਓਅੰਕਾਰਿ ਬੇਦ ਨਿਰਮਏ ॥
ਓਅੰਕਾਰਿ ਸਬਦਿ ਉਧਰੇ ॥
ਓਅੰਕਾਰਿ ਗੁਰਮੁਖਿ ਤਰੇ ॥
ਓਨਮ ਅਖਰ ਸੁਣਹੁ ਬੀਚਾਰੁ ॥
ਓਨਮ ਅਖਰੁ ਤ੍ਰਿਭਵਣ ਸਾਰੁ ॥
ਸੁਣਿ ਪਾਡੇ ਕਿਆ ਲਿਖਹੁ ਜੰਜਾਲਾ ॥
ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ ॥

ਅੰਗ 929

ਆਪਣੇ ਸਫਰ ਨੂੰ ਜਾਰੀ ਰੱਖਦਿਆਂ ਹਿੰਦੂਆਂ ਦੇ ਮਸ਼ਹੂਰ ਧਾਮ ਜਗਨਨਾਥ ਪੁਰੀ ਜਾ ਪੁੱਜੇ। ਸ਼ਰਧਾਲੂਆਂ ਦੀ ਭੀੜ ਸੀ। ਥਾਲ ਵਿੱਚ ਦੀਵੇ ਬਲ ਰਹੇ ਸਨ ਤੇ ਆਰਤੀ ਹੋ ਰਹੀ ਸੀ। ਇਹ ਨਜ਼ਾਰਾ ਵੇਖ ਕੇ ਗੁਰੂ ਨਾਨਕ ਸਾਹਿਬ ਨੇ ਰੱਬ ਦੇ ਦਰੋਂ ਪਰਾਪਤ ਹੋਈ ਆਰਤੀ ਉਤਾਰਨੀ ਸ਼ੁਰੂ ਕੀਤੀ-

ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਮ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥ 1 ॥
ਕੈਸੀ ਆਰਤੀ ਹੋਇ ॥ ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥ ਰਹਾਉ ॥

ਅੰਗ 13

ਕੁੱਝ ਦਿਨ ਘਰ ਵਾਪਸ ਪਰਤ ਕੇ ਅਰਾਮ ਕਰਕੇ ਪਹਾੜਾਂ ਬਰਫਾਂ ਤੇ ਕੱਕਰਾਂ ਨੂੰ ਸਹਿੰਦੇ ਹੋਵੇ ਸ਼ਿਵ ਦੀ ਬਸਤੀ ਸੁਮੇਰ ਪਰਬਤ ਜਾ ਪਹੁੰਚੇ। ਸੁਮੇਰ ਪੁੱਜੇ ਗੁਰੂ ਨਾਨਕ ਸਾਹਿਬ ਨੂੰ ਨਾਥ ਜੋਗੀ ਦੇਖ ਕੇ ਹੈਰਾਨ ਹੋ ਕੇ ਸਵਾਲ ਕਰਦੇ ਹਨ ਕਿ ਮਾਤ ਲੋਕ ਵਿੱਚ ਕੀ ਵਰਤਾਰਾ ਹੋ ਰਿਹਾ ਹੈ? ਗੁਰੂ ਨਾਨਕ ਸਾਹਿਬ ਦੇ ਸ਼ਬਦਾਂ ਨੂੰ ਭਾਈ ਗੁਰਦਾਸ ਜੀ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ-

ਬਾਬੇ ਆਖਿਆ: ਨਾਥ ਜੀ! ਸਚੁ ਚੰਦ੍ਰਮਾ ਕੂੜੁ ਅੰਧਾਰਾ।
ਕੂੜੁ ਅਮਾਵਸਿ ਵਰਤਿਆ ਹਉ ਭਾਲਣਿ ਚੜ੍ਹਿਆ ਸੰਸਾਰਾ।
ਪਾਪਿ ਗਿਰਾਸੀ ਪਿਰਥਮੀ ਧਉਲੁ ਖੜਾ ਧਰਿ ਹੇਠ ਪੁਕਾਰਾ।

ਬਾਬੇ ਨੇ ਗਿਲ੍ਹਾ ਕੀਤਾ ਤੇ ਕਿਹਾ-

ਸਿਧਿ ਛੋਪਿ ਬੈਠੇ ਪਰਬਤੀ ਕਉਣੁ ਜਗਤਿ ਕਉ ਪਾਰਿ ਉਤਾਰਾ।
ਜੋਗੀ ਗਿਆਨ ਵਿਹੂਣਿਆ ਨਿਸ ਦਿਨਿ ਅੰਗਿ ਲਗਾਏ ਛਾਰਾ।
ਬਾਝੁ ਗੁਰੂ ਡੁਬਾ ਜਗੁ ਸਾਰਾ ॥ 29 ॥

ਗੁਰੂ ਸਾਹਿਬ ਨੇ ਫਿਰ ਸਿਧਾਂ ਨੂੰ ਕਿਹਾ ਕਿ ਅਸੀਂ ਸਾਰੇ ਇੱਕ ਪੰਥੀ ਹਾਂ। ਰਲ ਕੇ ਦੇਸ਼ ਤੇ ਮਨੁੱਖਤਾ ਦਾ ਉਤਾਰਾ ਕਰੀਏ। ਗੁਰੂ ਨਾਨਕ ਸਾਹਿਬ ਤਿੱਬਤ ਨੇਪਾਲ ਗਾਹੁੰਦੇ ਹੋਏ ਪੰਜਾਬ ਪਰਤ ਆਏ। ਫਿਰ ਨੀਲ ਬਸਤਰ ਪਹਿਰ ਕੇ ਹੱਥ ਵਿੱਚ ਸੋਟਾ, ਕੱਛ ਵਿੱਚ ਕਿਤਾਬ ਲੈ ਕੇ , ਬਗ਼ਦਾਦ, ਕਾਬਲ ਹੁੰਦੇ ਹੋਏ, ਮੱਕੇ ਜਾ ਪੁੱਜਦੇ ਹਨ ਜੋ ਮੁਸਲਮਾਨੀ ਧਰਮ ਦਾ ਵੱਡਾ ਕੇਂਦਰ ਹੈ। ਬਿਸ਼ਰਾਮ ਕਰਦੇ ਹੋਏ ਰਾਤ ਦੇ ਸਮੇਂ ਮੱਕੇ ਵੱਲ ਪੈਰ ਹੋ ਜਾਂਦੇ ਹਨ, ਮੌਲਵੀ ਦੇ ਇਤਰਾਜ਼ ਕਰਨ 'ਤੇ ਕਹਿੰਦੇ ਹਨ:

ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥

ਗੁਰੂ ਸਾਹਿਬ ਨੇ ਇਸ ਤਰ੍ਹਾਂ ਧਰਤੀ ਸੋਧੀ। ਪੰਜਾਬ ਵਾਪਸ ਆਉਂਦੇ ਹਨ। ਬਾਬਰ ਪਾਪ ਦੀ ਜੰਞ ਲੈ ਕੇ ਪੰਜਾਬ

'ਤੇ ਹੱਲਾ ਕਰ ਰਿਹਾ ਸੀ। ਸੈਦਪੁਰ ਤਬਾਹ ਕਰ ਦਿੱਤਾ ਸੀ। ਲੋਥਾਂ ਦੀ ਨਗਰੀ ਨੂੰ ਤੱਕਿਆ। ਧਾਰਮਿਕ ਸਥਾਨ (ਮੰਦਰ) ਢਹਿ ਢੇਰੀ ਕਰ ਦਿੱਤੇ ਸਨ, ਧੰਨ ਦੌਲਤ ਲੁੱਟੀ ਗਈ, ਕਵਾਰੀਆਂ ਧੀਆਂ ਭੈਣਾਂ ਦੀ ਅਸਮਤ ਪਾਪ ਦੀ ਜੰਞ ਲੁੱਟ ਰਹੀ ਸੀ। ਇਹ ਸਭ ਕੁੱਝ ਵੇਖ ਕੇ ਬਾਬਰ ਨੂੰ ਜਾਬਰ ਕਹਿ ਕੇ ਲਲਕਾਰਿਆ ਤੇ ਕਿਹਾ ਇਹ ਸ਼ਹਿਨਸ਼ਾਹ ਦਾ ਕੰਮ ਨਹੀਂ ਹੈ। ਤੂੰ ਪਾਪੀ ਹੈਂ, ਅਧਰਮੀ। ਬਾਬਰ ਦੀ ਜੇਲ੍ਹ ਵਿੱਚ ਸਾਡੇ ਲਈ ਚੱਕੀ ਪੀਸੀ, ਰੱਬ ਨੂੰ ਕੀਰਨੇ ਪਾਏ ਤੇ ਉਲਾਂਭਾ ਦਿੱਤਾ।

*ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕਰਲਾਣੈ ਤੈਂ ਕੀ ਦਰਦੁ ਨ ਆਇਆ॥*

ਕਹਿਣ ਤੋਂ ਭਾਵ ਇਹ ਹੈ, ਗੁਰੂ ਨਾਨਕ ਦੇਵ ਜੀ ਨੇ ਸਾਡੇ ਲਈ ਕੀ ਕੁੱਝ ਨਹੀਂ ਕੀਤਾ? ਉਨ੍ਹਾਂ ਨੇ ਧਰਮ ਅਤੇ ਸ਼ਰਮ 'ਤੇ ਵੀ ਬਹੁਤ ਜ਼ੋਰ ਦਿੱਤਾ। ਪਰ ਸਾਡਾ ਸਮਾਜ ਇਸ ਤੋਂ ਬਹੁਤ ਦੂਰ ਜਾ ਚੁੱਕਿਆ ਹੈ। ਸ਼ਰਮੀ ਵਿਅਕਤੀ ਹੀ ਧਰਮੀ ਹੋ ਸਕਦਾ ਹੈ। ਉਹ ਸਾਰਾ ਕਾਰਜ ਜੀਵਨ ਦੀ ਸੋਚ ਵਿਚਾਰ ਤੇ ਸਮਾਜ ਹਿੱਤ ਅੱਗੇ ਰੱਖ ਕੇ ਕਰਦਾ ਹੈ।

ਗੁਰੂ ਸਾਹਿਬ ਦਾ ਉਪਦੇਸ਼ ਹੈ:

*ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥*
*ਗੁਰੁ ਪੀਰੁ ਹਾਮਾ ਤਾ ਭਰੈ ਜਾ ਮੁਰਦਾਰੁ ਨ ਖਾਇ॥*

ਅੰਗ 141

ਪਰ ਅੱਜ ਦੇ ਸਮਾਜ 'ਤੇ ਮਾਇਆ ਦਾ ਪਰਭਾਵ ਬਹੁਤ ਹੈ। ਸਭਨੀਂ ਥਾਈਂ, ਬੇਸ਼ੱਕ ਗੁਰੂ ਘਰ ਹਨ ਜਾਂ ਰਿਸ਼ਤੇ ਹਨ ਮਾਇਆ ਦਾ ਬੋਲਬਾਲਾ ਹੈ। ਸਾਡੀ ਇਹ ਧਾਰਨਾ ਬਣ ਚੁੱਕੀ ਹੈ ਕਿ ਹਰ ਕੰਮ ਮਾਇਆ ਦੇ ਜ਼ੋਰ ਨਾਲ ਹੀ ਹੋ ਸਕਦਾ ਹੈ। ਪਾਠ ਮੁੱਲ ਵਿਕਦੇ ਹਨ। ਪੰਜਾਬ ਵਿੱਚ ਮਹੰਤਾਂ ਤੇ ਸੰਤਾਂ ਦੀ ਦੁਕਾਨਦਾਰੀ ਖੂਬ ਚੱਲ ਰਹੀ ਹੈ। ਪਾਪ ਦੀ ਕਮਾਈ ਨਾਲ ਦਾਨ ਹੁੰਦੇ ਹਨ। ਅਕਾਲ ਪੁਰਖ ਨੂੰ ਰਿਸ਼ਵਤੀ ਬਣਾ ਰੱਖਿਆ ਹੈ। ਸਭ ਕੰਮ ਮਾਇਆ ਦੇ ਕੇ ਕਰਾਏ ਜਾ ਰਹੇ ਹਨ। ਸਾਡੇ ਧਰਮ ਵਿੱਚ ਪੁਜਾਰੀਵਾਦ ਬ੍ਰਾਹਮਣਵਾਦ ਤੋਂ ਵੀ ਅੱਗੇ ਨਿਕਲ ਗਿਆ ਹੈ। ਗਿਆਨੀ ਧਿਆਨੀ, ਕੀਰਤਨੀਏ, ਕਥਾ ਵਾਚਕ ਮਾਇਆ ਕਮਾਉਣ ਵਿੱਚ ਲੱਗੇ ਹੋਏ ਹਨ, ਜਦ ਕਿ ਗੁਰੂ ਨਾਨਕ ਦਾ ਸੁਨੇਹਾ ਹੈ:

*ਪੰਡਿਤ ਵਾਚਹਿ ਪੋਥੀਆ ਨ ਬੂਝਹਿ ਵੀਚਾਰੁ॥*
*ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ॥*

*ਤੀਰਥੁ ਤਪੁ ਦਇਆ ਦਤੁ ਦਾਨੁ॥*
*ਜੇ ਕੋ ਪਾਵੈ ਤਿਲ ਕਾ ਮਾਨੁ॥*
*ਸੁਣਿਆ ਮੰਨਿਆ ਮਨਿ ਕੀਤਾ ਭਾਉ॥*
*ਅੰਤਰਗਤਿ ਤੀਰਥਿ ਮਲਿ ਨਾਉ॥*
*ਸਭਿ ਗੁਣ ਤੇਰੇ ਮੈ ਨਾਹੀ ਕੋਇ॥*
*ਵਿਣੁ ਗੁਣ ਕੀਤੇ ਭਗਤਿ ਨ ਹੋਇ॥*

ਸਵੱਛ ਤੇ ਸਫਲ ਜੀਵਨ ਯਾਤਰਾ ਤੇ ਚੰਗੇ ਸਮਾਜ ਦੇ ਨਿਰਮਾਣ ਵਾਸਤੇ ਗੁਰਬਾਣੀ ਦੀ ਸਿੱਖਿਆ ਤੇ ਅਮਲ ਕਰਨਾ ਪਵੇਗਾ ਇਸ ਲਈ ਬਹੁਤ ਸੰਘਰਸ਼ ਦੀ ਲੋੜ ਹੈ। ਇਹ ਤਾਂ ਹੀ ਸੰਭਵ ਹੋ ਸਕਦਾ ਹੈ ਜੇ ਸਾਡੇ ਮਨਾਂ ਵਿੱਚ ਗੁਰ ਨਾਨਕ ਦੇਵ ਜੀ ਵਾਂਗ ਮਨੁੱਖਤਾ ਭਲਾਈ ਦੀ ਤੜਪ, ਪੀੜਾ ਤੇ ਦ੍ਰਿੜਤਾ ਹੋਵੇ ਤਾਂ ਹੀ ਸਮਾਜ ਦਾ ਸੁਧਾਰ ਹੋ ਸਕਦਾ ਹੈ। ਸੁਧਾਰ ਕੀ ਹਨ? ਇੱਕ ਵੱਖਰਾ ਲੇਖ ਲਿਖਣ ਦੀ ਲੋੜ ਹੈ। ਜੇ ਵਾਹਿਗੁਰੂ ਨੇ ਚਾਹਿਆ ਤਾਂ ਦਾਸ ਜ਼ਰੂਰ ਹੰਭਲਾ ਮਾਰੇਗਾ। ਗੁਰੂ ਮਿਹਰ ਕਰੇ।

094622-20067

---- 0 ----

## ਸਫਾ 3 ਦਾ ਬਾਕੀ

ਦੇ ਤਿੰਨ ਪੁੱਤਰ ਭਾਈ ਗੁਰਦਿੱਤ ਸਿੰਘ ਤੇ ਭਾਈ ਨਿਸ਼ਾਨ ਸਿੰਘ ਜੀ ਦੀ ਸ਼ਹੀਦੀ 06-12-1704 ਈ: ਨੂੰ ਚਮਕੌਰ ਸਾਹਿਬ ਦੇ ਜੰਗ ਵਿੱਚ ਹੀ ਹੋਈ ਸੀ ਤੇ ਸਭ ਤੋਂ ਛੋਟੇ ਪੁੱਤਰ ਭਾਈ ਤਾਰਾ ਸਿੰਘ ਦੀ ਸ਼ਹੀਦੀ ਸਰਸਾ ਨਦੀ ਦੇ ਕੰਢੇ 'ਤੇ 04-12-1704 ਨੂੰ ਹੋਈ ਸੀ। ਇੱਕ ਸਪੁੱਤਰ ਭਾਈ ਹਰਦਿੱਤ ਸਿੰਘ 10-06-1757 ਤੱਕ ਜੀਵਤ ਰਹੇ। ਉਨ੍ਹਾਂ ਦੀ ਪਤਨੀ ਬੀਬੀ ਧੰਨ ਕੌਰ ਸੀ। ਇਨ੍ਹਾਂ ਦੀ ਸੰਤਾਨ ਭਾਵ ਭਾਈ ਹਿੰਮਤ ਸਿੰਘ ਦੇ ਤਿੰਨ ਪੋਤਰੇ ਹੋਏ ਹਨ ਭਾਈ ਪਿਆਰਾ ਸਿੰਘ, ਭਾਈ ਦਲੇਰ ਸਿੰਘ ਤੇ ਭਾਈ ਸ਼ੇਰ ਸਿੰਘ। ਭਾਈ ਸ਼ੇਰ ਸਿੰਘ ਦੀ ਵੰਸ਼ ਅੱਜ-ਕੱਲ ਕਨੇਡਾ ਵਿਖੇ ਰਹਿ ਰਹੀ ਹੈ ਤੇ ਭਾਈ ਦਲੇਰ ਸਿੰਘ ਦੀ ਵੰਸ਼ ਇੰਗਲੈਂਡ ਵਿਖੇ ਰਹਿ ਰਹੀ ਹੈ।

94652-16530

# ਕਿਤੇ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਦੇ ਨਾਮ ਹੇਠ ਭਰਮ ਤਾਂ ਨਹੀਂ ਫੈਲਾ ਰਹੇ ?

*ਹਰਲਾਜ ਸਿੰਘ ਬਹਾਦਰਪੁਰ*

ਸ੍ਰੀ ਗੁਰੂ ਗ੍ਰੰਥ ਸਾਹਿਬ ਉੱਪਰ ਫੁੱਲਾਂ ਦੀ ਵਰਖਾ ਕਰਨ ਲਈ ਲਿਆਂਦੇ ਫੁੱਲਾਂ ਵਿੱਚੋਂ ਨਿਕਲੀ ਸਿਗਰਟ, ਉਪਰੋਕਤ ਲਾਇਨ ੮ ਸਤੰਬਰ ੨੦੧੩ ਦੇ ਰੋਜ਼ਾਨਾ ਪਹਿਰੇਦਾਰ ਅਖਬਾਰ ਦੇ ਪੰਨਾ ਨੰ: ੬ ਉੱਤੇ ਜੰਡਿਆਲਾ ਗੁਰੂ ਤੋਂ ਲੱਗੀ ਖਬਰ ਦਾ ਸਿਰਲੇਖ ਹੈ। ਇਸ ਖਬਰ ਵਿੱਚ ਦੱਸਿਆ ਗਿਆ ਹੈ ਕਿ ਇੰਟਰਨੈਸ਼ਨਲ ਫਤਿਹ ਅਕੈਡਮੀ ਜੰਡਿਆਲਾ ਗੁਰੂ ਵਿਖੇ, ਗੁਰੂ ਗ੍ਰੰਥ ਸਾਹਿਬ ਜੀ ਦੇ ਪ੍ਰਕਾਸ਼ ਦਿਹਾੜੇ ਦੇ ਸਬੰਧ ਵਿੱਚ ਇੱਕ ਧਾਰਮਿਕ ਪ੍ਰੋਗਰਾਮ ਰੱਖਿਆ ਗਿਆ ਸੀ । ਇਸ ਸਮਾਗਮ ਵਿੱਚ ਗੁਰੂ ਗ੍ਰੰਥ ਸਾਹਿਬ ਜੀ ਉੱਪਰ ਫੁੱਲਾਂ ਦੀ ਵਰਖਾ ਕਰਨ ਲਈ ਫੁੱਲ ਮੰਗਵਾਏ ਗਏ ਸਨ । ਇੰਨ੍ਹਾਂ ਫੁੱਲਾਂ ਵਿੱਚੋਂ ਬੀੜੀਆਂ ਨਿਕਲ ਆਈਆਂ, ਇਸ ਮੌਕੇ ਪਹੁੰਚੇ ਹੋਏ ਸਤਿਕਾਰ ਕਮੇਟੀ ਦੇ ਆਗੂਆਂ ਨੇ ਇਸਦਾ ਭਾਰੀ ਵਿਰੋਧ ਕੀਤਾ ਅਤੇ ਕਿਹਾ ਕਿ ਸਾਨੂੰ ਅਜਿਹੇ ਕੰਮਾਂ ਲਈ ਗੁਰਸਿੱਖਾਂ ਜਾਂ ਸਾਫ ਸੁਥਰੇ ਅਕਸ ਵਾਲੇ ਦੁਕਾਨਦਾਰਾਂ ਕੋਲੋਂ ਫੁੱਲ ਖਰੀਦਣੇ ਚਾਹੀਦੇ ਹਨ । ਬਾਅਦ ਵਿੱਚ ਸਤਿਕਾਰ ਕਮੇਟੀ ਵਾਲੇ ਸਿੰਘ ਇੰਨ੍ਹਾਂ ਫੁੱਲਾਂ ਨੂੰ ਨਹਿਰ ਵਿੱਚ ਜਲ ਪ੍ਰਵਾਹ ਕਰਨ ਲਈ ਚੁੱਕ ਕੇ ਲੈ ਗਏ । ਚੰਗੀ ਗੱਲ ਹੈ ਕਿ ਸਤਿਕਾਰ ਕਮੇਟੀ ਦੇ ਆਗੂ ਵੀਰ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਲਈ ਉਪਰਾਲੇ ਕਰਦੇ ਹਨ । ਪਰ ਇਹ ਵੀ ਖਿਆਲ ਰੱਖਣ ਦੀ ਲੋੜ ਹੈ ਕਿ ਕਿਤੇ ਅਸੀਂ ਅਣਜਾਣੇ ਵਿੱਚ ਬ੍ਰਾਹਮਣਵਾਦੀ ਕਰਮਕਾਂਡਾਂ ਵਿੱਚ ਹੀ ਉਲਝ ਕੇ ਨਾ ਰਹਿ ਜਾਈਏ । ਜਿਵੇਂਕਿ ਅਖਬਾਰ ਵਿੱਚ ਲਿਖਿਆ ਹੈ ਕਿ ਫੁੱਲਾਂ ਨੂੰ ਜਲਪ੍ਰਵਾਹ ਕਰਨ ਲਈ ਸਿੰਘ ਚੁੱਕ ਕੇ ਲੈ ਗਏ । ਫੁੱਲਾਂ ਨੂੰ ਜਲਪ੍ਰਵਾਹ ਕਰਨਾ ਕਿਹੜੀ ਗੁਰਮਤਿ ਹੈ । ਫਿਰ ਫੁੱਲ ਵੀ ਉਹ ਅਪਵਿੱਤਰ ਫੁੱਲ ਸਨ ਜਿਹਨਾਂ ਵਿੱਚੋਂ ਬੀੜੀਆਂ ਨਿਕਲੀਆਂ ਸਨ । ਫੁੱਲ ਗੁਰਸਿੱਖ ਦੀ ਦੁਕਾਨ ਤੋਂ ਤਾਂ ਖਰੀਦੇ ਜਾ ਸਕਦੇ ਹਨ ਪਰ ਇਹਨਾਂ ਦੀ ਖੇਤੀ ਤਾਂ ਕਿਤੇ ਹੋਰ ਹੁੰਦੀ ਹੈ । ਉਹ ਖੇਤੀ ਕਰਨ ਵਾਲੇ ਬੀੜੀਆਂ ਪੀਣ ਵਾਲੇ ਵੀ ਹੋ ਸਕਦੇ ਹਨ। ਜੇ ਗੁਰਸਿੱਖ ਦੀ ਦੁਕਾਨ ਤੇ ਆਏ ਫੁੱਲਾਂ ਵਿੱਚ ਵੀ ਬੀੜੀਆਂ ਆ ਜਾਣ ਤਾਂ ਫਿਰ ਕੀ ਮਹਿੰਗੇ ਭਾਅ ਦੇ ਖਰੀਦੇ ਇਹਨਾਂ ਫੁੱਲਾਂ ਨੂੰ ਉਹ ਗੁਰਸਿੱਖ ਦੁਕਾਨਦਾਰ ਸੁੱਟ ਦੇਵੇਗਾ ਜਾਂ ਵਿੱਚੋਂ ਬੀੜੀਆਂ ਕੱਢ ਕੇ ਅੱਗੇ ਵੇਚ ਦੇਵੇਗਾ ਜਾਂ ਕੀ ਅਜਿਹੇ ਫੁੱਲ ਗੁਰੂ ਗ੍ਰੰਥ ਸਾਹਿਬ ਜੀ ਉੱਪਰ ਵਰਸਾਉਣੇ ਜਰੂਰੀ ਹਨ ? ਮੂਰਤੀਆਂ ਨੂੰ ਫੁੱਲਾਂ ਦੇ ਹਾਰ ਪਾਉਣੇ ਜਾਂ ਮੂਰਤੀਆਂ ਉੱਪਰ ਫੁੱਲਾਂ ਦੀ ਵਰਖਾ ਕਰਨੀ ਮੇਰੇ ਖਿਆਲ ਵਿੱਚ ਤਾਂ ਇਹ ਬ੍ਰਾਹਮਣਵਾਦੀ ਕਰਮਕਾਂਡ ਹੈ, ਜਿਸਨੂੰ ਅਸੀਂ ਮੰਦਰਾਂ ਵਿੱਚੋਂ ਨਕਲ ਕਰਕੇ ਗੁਰੂ ਘਰਾਂ ਵਿੱਚ ਵਾੜ ਰਹੇ ਹਾਂ । ਹੋ ਸਕਦੈ ਮੈਂ ਗਲਤ ਹੋਵਾਂ ਪਰ ਮੇਰੇ ਖਿਆਲ ਵਿੱਚ ਤਾਂ ਗੁਰਹੁਕਮਾਂ (ਗੁਰਬਾਣੀ) ਨੂੰ ਮੰਨਣਾ ਜਾਂ ਗੁਰਬਾਣੀ ਨੂੰ ਪੜ੍ਹ-ਬੁੱਝ ਕੇ ਮਨ ਵਿੱਚ ਵਸਾਉਣਾ ਹੀ ਗੁਰੂ ਦਾ ਸਤਿਕਾਰ ਹੈ। ਜਿਵੇਂ ਕਿ ਗੁਰਵਾਕ ਹਨ :-

"ਹਉ ਵਾਰੀ ਜੀਉ ਵਾਰੀ ਪੜਿ ਬੁਝਿ ਮੰਨਿ ਵਸਾਵਣਿਆ ॥(ਪੰਨਾ ਨੰ:੧੨੭) ਅਤੇ, ਤੁਧਨੋ ਨਿਵਣੁ ਮੰਨਣੁ ਤੇਰਾ ਨਾਉ ॥(ਪੰਨਾ ਨੰ: ੮੭੮)"

ਮੇਰਾ ਇੱਥੇ ਇਹ ਲਿਖਣ ਦਾ ਮਤਲਬ ਇਹ ਨਹੀਂ ਹੈ ਕਿ ਗੁਰੂ ਗ੍ਰੰਥ ਸਾਹਿਬ ਜੀ ਦਾ ਬਾਹਰੀ ਸਤਿਕਾਰ ਨਹੀਂ ਕਰਨਾ । ਸਤਿਕਾਰ ਕਰਨਾ ਸਾਡਾ ਫਰਜ ਹੈ ਪਰ ਸਾਨੂੰ ਇਹ ਵੀ ਸੋਚਣਾ ਚਾਹੀਦਾ ਹੈ ਕਿ ਕਿਤੇ ਅਸੀਂ ਗੁਰੂ ਗ੍ਰੰਥ ਸਾਹਿਬ ਜੀ ਦੇ ਸਤਿਕਾਰ ਦੇ ਨਾਮ ਹੇਠ ਭਰਮ ਤਾਂ ਨਹੀਂ ਫੈਲਾ ਰਹੇ ? ਕਿਉਂਕਿ ਗੁਰਹੁਕਮਾਂ ਜਾਂ ਗੁਰਮਤਿ ਦੇ ਸਿਧਾਂਤਾਂ ਨੂੰ ਅੱਖੋਂ ਓਹਲੇ ਕਰਕੇ ਕੀਤਾ ਸਤਿਕਾਰ, ਸਤਿਕਾਰ ਦੀ ਥਾਂ ਨਿਰਾਦਰ ਹੀ ਹੁੰਦਾ ਹੈ । ਬਾਹਰੀ ਸਤਿਕਾਰ/ ਪੂਜਾ ਸਬੰਧੀ ਗੁਰਬਾਣੀ ਦਾ ਹੁਕਮ ਹੈ ਕਿ ਗੋਬਿੰਦ ਦੀ ਪੂਜਾ ਸੁੱਚੇ ਫੁੱਲਾਂ, ਦੁੱਧ, ਪਾਣੀ, ਧੂਪ ਆਦਿ ਨਾਲ ਨਹੀਂ ਹੋ ਸਕਦੀ । ਜਿਵੇਂ ਕਿ ਗੁਰਵਾਕ ਹੈ :-

"ਦੂਧੁ ਤ ਬਛਰੈ ਥਨਹੁ ਬਿਟਾਰਿਓ ॥ ਫੂਲੁ ਭਵਰਿ, ਜਲੁ ਮੀਨਿ ਬਿਗਾਰਿਓ॥੧॥ ਮਾਈ ਗੋਬਿੰਦ ਪੂਜਾ ਕਹਾ ਲੈ ਚਰਾਵਉ॥ ਅਵਰੁ ਨ ਫੂਲੁ ਅਨੂਪੁ ਨ ਪਾਵਉ॥੧॥ਰਹਾਉ॥ ਮੈਲਾਗਰ

ਬੇੜ੍ਹੇ ਹੈ ਭੁਇਅੰਗਾ॥ ਬਿਖੁ ਅੰਮ੍ਰਿਤੁ ਬਸਹਿ ਇਕ ਸੰਗਾ॥੩॥ ਧੂਪ ਦੀਪ ਨਈਬੇਦਹਿ ਬਾਸਾ॥ ਕੈਸੇ ਪੂਜ ਕਰਹਿ ਤੇਰੀ ਦਾਸਾ॥੪॥ ਤਨੁ ਮਨੁ ਅਰਪਉ ਪੂਜ ਚਰਾਵਉ॥ਗੁਰ ਪਰਸਾਦਿ ਨਿਰੰਜਨੁ ਪਾਵਉ॥੫॥ ਪੂਜਾ ਅਰਚਾ ਆਹਿ ਨ ਤੋਰੀ॥ਕਹਿ ਰਵਿਦਾਸ ਕਵਨ ਗਤਿ ਮੋਰੀ ॥੬॥੧॥" (ਪੰਨਾ ਨੰ: ੫੨੫)

ਅਰਥ :- ਦੁੱਧ ਤਾਂ ਥਣਾਂ ਤੋਂ ਹੀ ਵੱਛੇ ਨੇ ਜੂਠਾ ਕਰ ਦਿੱਤਾ ਹੈ, ਫੁੱਲ ਭੌਰੇ ਨੇ (ਸੁੰਘ ਕੇ) ਤੇ ਪਾਣੀ ਮੱਛੀ ਨੇ ਖਰਾਬ ਕਰ ਦਿੱਤਾ ਹੈ । (ਸੋ ਦੁੱਧ, ਫੁੱਲ, ਪਾਣੀ ਇਹ ਤਿੰਨੇ ਹੀ ਜੂਠੇ ਹੋ ਜਾਣ ਕਰਕੇ ਪ੍ਰਭੂ ਅੱਗੇ ਭੇਟ ਕਰਨ ਜੋਗੇ ਨਾਹ ਰਹਿ ਗਏ) ।੧। ਹੇ ਮਾਂ, ਗੋਬਿੰਦ ਦੀ ਪੂਜਾ ਕਰਨ ਲਈ ਮੈਂ ਕਿੱਥੋਂ ਕੋਈ ਚੀਜ ਲੈ ਕੇ ਭੇਟ ਕਰਾਂ ? ਕੋਈ ਹੋਰ (ਸੁੱਚਾ) ਫੁੱਲ (ਆਦਿਕ ਮਿਲ) ਨਹੀਂ (ਸਕਦਾ) । ਕੀ ਮੈਂ (ਇਸ ਘਾਟ ਕਰਕੇ) ਉਸ ਸੋਹਣੇ ਪ੍ਰਭੂ ਨੂੰ ਪ੍ਰਾਪਤ ਨਹੀਂ ਕਰ ਸਕਾਂਗਾ ? ।੧। ਰਹਾਉ। ਚੰਦਨ ਦੇ ਬੂਟਿਆਂ ਨੂੰ ਸੱਪ ਚੰਬੜੇ ਹੋਏ ਹਨ (ਤੇ ਉਹਨਾਂ ਨੇ ਚੰਦਨ ਨੂੰ ਜੂਠਾ ਕਰ ਦਿੱਤਾ ਹੈ), ਜਹਿਰ ਤੇ ਅੰਮ੍ਰਿਤ (ਭੀ ਸੰਮੁਦਰ ਵਿੱਚ) ਇਕੱਠੇ ਹੀ ਵਸਦੇ ਹਨ ।੩। ਸੁਗੰਧੀਆਂ ਆ ਜਾਣ ਕਰਕੇ ਧੂਪ ਦੀਪ ਤੇ ਨੈਵੇਦ ਭੀ (ਜੂਠੇ ਹੋ ਜਾਂਦੇ ਹਨ), (ਫਿਰ ਹੇ, ਪ੍ਰਭੂ ! ਜੇ ਤੇਰੀ ਪੂਜਾ ਇਹਨਾਂ ਚੀਜਾਂ ਨਾਲ ਹੀ ਹੋ ਸਕਦੀ ਹੋਵੇ, ਤਾਂ ਇਹ ਜੂਠੀਆਂ ਚੀਜਾਂ ਤੇਰੇ ਅੱਗੇ ਰੱਖ ਕੇ) ਤੇਰੇ ਭਗਤ ਕਿਸ ਤਰ੍ਹਾਂ ਪੂਜਾ ਕਰਨ ?।੪। (ਹੇ ਪ੍ਰਭੂ !) ਮੈਂ ਆਪਣਾ ਤਨ ਤੇ ਮਨ ਅਰਪਣ ਕਰਦਾ ਹਾਂ, ਤੇਰੀ ਪੂਜਾ ਵੱਜੋਂ ਭੇਟ ਕਰਦਾ ਹਾਂ, (ਇਸੇ ਭੇਟਾ ਨਾਲ ਹੀ) ਸਤਿਗੁਰ ਦੀ ਮਿਹਰ ਦੀ ਬਰਕਤਿ ਨਾਲ ਤੈਨੂੰ ਮਾਇਆ-ਰਹਿਤ ਨੂੰ ਲੱਭ ਸਕਦਾ ਹਾਂ ।੫। ਰਵਿਦਾਸ ਆਖਦਾ ਹੈ (ਹੇ ਪ੍ਰਭੂ ! ਜੇ ਸੁੱਚੇ ਦੁੱਧ, ਫੁੱਲ, ਧੂਪ, ਚੰਦਨ ਤੇ ਨੈਵੇਦ ਆਦਿਕ ਭੇਟਾ ਨਾਲ ਹੀ ਤੇਰੀ ਪੂਜਾ ਹੋ ਸਕਦੀ ਤਾਂ ਕਿਤੇ ਵੀ ਇਹ ਸ਼ੈਆਂ ਸੁੱਚੀਆਂ ਨਾ ਮਿਲਣ ਕਰਕੇ) ਮੈਥੋਂ ਤੇਰੀ ਪੂਜਾ ਤੇ ਤੇਰੀ ਭਗਤੀ ਹੋ ਹੀ ਨਾਂਹ ਸਕਦੀ, ਤਾਂ ਫਿਰ (ਹੇ ਪ੍ਰਭੂ !) ਮੇਰਾ ਕੀ ਹਾਲ ਹੁੰਦਾ ? ।੬।੧।

ਭਾਵ :- ਲੋਕ ਦੇਵੀ ਦੇਵਤਿਆਂ ਦੀਆਂ ਮੂਰਤੀਆਂ ਨੂੰ ਆਪਣੇ ਵੱਲੋਂ ਸੁੱਚੇ ਜਲ, ਫੁੱਲ ਤੇ ਦੁੱਧ ਆਦਿਕ ਨਾਲ ਪ੍ਰਸੰਨ ਕਰਨ ਦਾ ਜਤਨ ਕਰਦੇ ਹਨ । ਪਰ ਇਹ ਚੀਜਾਂ ਤਾਂ ਪਹਿਲਾਂ ਹੀ ਜੂਠੀਆਂ ਹੋ ਜਾਂਦੀਆਂ ਹਨ । ਪ੍ਰਮਾਤਮਾ ਅਜਿਹੀਆਂ ਚੀਜਾਂ ਦੀ ਭੇਟਾ ਨਾਲ ਖੁਸ਼ ਨਹੀਂ ਹੁੰਦਾ, ਉਹ ਤਾਂ ਤਨ, ਮਨ ਦੀ ਭੇਟ ਮੰਗਦਾ ਹੈ । (ਪੋਥੀ ਚੌਥੀ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਰਪਣ ਪੰਨਾ ਨੰ: ੧੭੫-੧੭੬)

"ਪਾਤੀ ਤੋਰੈ ਮਾਲਿਨੀ, ਪਾਤੀ ਪਾਤੀ ਜੀਉ ॥ ਜਿਸੁ ਪਾਹਨ ਕਉ ਪਾਤੀ ਤੋਰੈ, ਸੋ ਪਾਹਨ ਨਿਰਜੀਉ॥੧॥ ਭੂਲੀ ਮਾਲਿਨੀ ਹੈ ਏਉ॥ ਸਤਿਗੁਰੁ ਜਾਗਤਾ ਹੈ ਦੇਉ॥੧॥ਰਹਾਉ॥ ਬ੍ਰਹਮੁ ਪਾਤੀ, ਬਿਸਨੁ ਡਾਰੀ, ਫੂਲ ਸੰਕਰਦੇਉ॥ ਤੀਨਿ ਦੇਵ ਪ੍ਰਤਖਿ ਤੋਰਹਿ, ਕਰਹਿ ਕਿਸ ਕੀ ਸੇਉ ॥੨॥ ਪਾਖਾਨ ਗਢਿ ਕੈ ਮੂਰਤਿ ਕੀਨੀ ਦੇ ਕੈ ਛਾਤੀ ਪਾਉ॥ ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ॥੩॥ ਭਾਤੁ ਪਹਿਤਿ ਅਰੁ ਲਾਪਸੀ, ਕਰਕਰਾ ਕਾਸਾਰੁ ॥ ਭੋਗਨਹਾਰੇ ਭੋਗਿਆ, ਇਸੁ ਮੂਰਤਿ ਕੇ ਮੁਖ ਛਾਰੁ॥੪॥ ਮਾਲਿਨਿ ਭੂਲੀ ਜਗੁ ਭੁਲਾਨਾ, ਹਮ ਭੁਲਾਨੇ ਨਾਹਿ॥ ਕਹੁ ਕਬੀਰ ਹਮ ਰਾਮ ਰਾਖੇ ਕ੍ਰਿਪਾ ਕਰਿ ਹਰਿ ਰਾਇ॥੫॥੧॥੧੪॥ (ਪੰਨਾ ਨੰ: ੪੭੯)

ਅਰਥ :- (ਮੂਰਤੀ ਅੱਗੇ ਭੇਟ ਧਰਨ ਲਈ) ਮਾਲਣ ਪੱਤਰ ਤੋੜਦੀ ਹੈ, (ਪਰ ਇਹ ਨਹੀਂ ਜਾਣਦੀ ਕਿ) ਹਰੇਕ ਪੱਤਰ ਵਿੱਚ ਜਿੰਦ ਹੈ । ਜਿਸ ਪੱਥਰ (ਦੀ ਮੂਰਤੀ) ਦੀ ਖਾਤਰ (ਮਾਲਣ) ਪੱਤਰ ਤੋੜਦੀ ਹੈ ਉਹ ਪੱਥਰ (ਦੀ ਮੂਰਤੀ) ਨਿਰਜਿੰਦ ਹੈ।੧। (ਇੱਕ ਨਿਰਜਿੰਦ ਮੂਰਤੀ ਦੀ ਸੇਵਾ ਕਰਕੇ) ਇਸ ਤਰ੍ਹਾਂ (ਇਹ) ਮਾਲਣ ਭੁੱਲ ਰਹੀ ਹੈ, (ਅਸਲੀ ਇਸ਼ਟ) ਸਤਿਗੁਰੂ ਤਾਂ (ਜੀਉਂਦਾ) ਜਾਗਦਾ ਦੇਵਤਾ ਹੈ ।੧। ਰਹਾਉ । (ਹੇ ਮਾਲਣ), ਪੱਤਰ ਬ੍ਰਹਮਾ ਰੂਪ ਹਨ, ਡਾਲੀ ਵਿਸ਼ਨੂੰ ਰੂਪ ਅਤੇ ਫੁੱਲ ਸ਼ਿਵ ਰੂਪ । ਇਹਨਾਂ ਤਿੰਨ ਦੇਵਤਿਆਂ ਨੂੰ ਤਾਂ ਤੂੰ ਆਪਣੇ ਸਾਹਮਣੇ ਨਾਸ਼ ਕਰ ਰਹੀ ਹੈਂ, (ਫਿਰ) ਸੇਵਾ ਕਿਸਦੀ ਕਰਦੀ ਹੈਂ ॥੨॥ (ਮੂਰਤੀ ਘੜਨ ਵਾਲੇ ਨੇ) ਪੱਥਰ ਘੜ ਕੇ, ਤੇ (ਘੜਨ ਵੇਲੇ ਮੂਰਤੀ ਦੀ) ਛਾਤੀ ਉੱਤੇ ਪੈਰ ਰੱਖ ਕੇ ਮੂਰਤੀ ਤਿਆਰ ਕੀਤੀ ਹੈ। ਜੇ ਇਹ ਮੂਰਤੀ ਹੀ ਅਸਲੀ ਦੇਵਤਾ ਹੈ ਤਾਂ (ਇਸ ਨਿਰਾਦਰੀ ਦੇ ਕਾਰਨ) ਘੜਨ ਵਾਲੇ ਨੂੰ ਹੀ ਖਾ ਜਾਂਦੀ ।੩। ਭੱਤ, ਦਾਲ, ਲੱਪੀ ਅਤੇ ਮੁਰਕਣੀ ਪੰਜੀਰੀ ਤਾਂ ਛੱਕਣ ਵਾਲਾ (ਪੁਜਾਰੀ ਹੀ) ਛਕ ਜਾਂਦਾ ਹੈ, ਇਸ ਮੂਰਤੀ ਦੇ ਮੂੰਹ ਵਿੱਚ ਕੁੱਝ ਭੀ ਨਹੀਂ ਪੈਂਦਾ । (ਕਿਉਂਕਿ ਇਹ ਤਾਂ ਨਿਰਜਿੰਦ ਹੈ, ਖਾਵੇ ਕਿਵੇਂ ?) ।੪। ਹੇ ਕਬੀਰ ! ਆਖ-ਮਾਲਣ (ਮੂਰਤੀ ਪੂਜਣ ਦੇ) ਭੁਲੇਖੇ ਵਿੱਚ ਪਈ ਹੈ, ਜਗਤ ਭੀ ਇਹੀ ਟਪਲਾ ਖਾ ਰਿਹਾ ਹੈ, ਪਰ ਅਸਾਂ ਇਹ

ਬਾਕੀ ਸਫਾ 37 'ਤੇ

# ਜਦੋਂ ਅੰਗਰੇਜ਼ ਜੋੜੇ ਨੇ ਅਨੰਦ ਕਾਰਜ ਕਰਵਾਇਆ

*ਗੁਰਦੀਸ਼ ਕੌਰ ਗਰੇਵਾਲ*

ਈਸਾਈ ਧਰਮ ਤੋਂ ਸਿੱਖੀ ਵਿੱਚ ਆਏ, ਨਦਰ ਨ੍ਹਿਹਾਲ ਸਿੰਘ ਨਾਲ ਮੇਰੀ ਪਹਿਲੀ ਮੁਲਾਕਾਤ, ਗੁਰਦੁਆਰਾ ਦੂਖ ਨਿਵਾਰਨ ਸਾਹਿਬ, ਸਰੀ, ਬੀ. ਸੀ. ਕੈਨੇਡਾ ਵਿਖੇ ਹੋਈ। ਇੱਕ ਅੰਗਰੇਜ਼ ਨੌਜਵਾਨ ਨੂੰ ਨਿਹੰਗਾਂ ਵਾਲੇ ਬਾਣੇ ਵਿੱਚ ਦੇਖ ਕੇ ਖੁਸ਼ੀ ਵੀ ਹੋਈ ਤੇ ਹੈਰਾਨ੍ਹੀ ਵੀ। ਇਸ ਗੁਰਦੁਆਰਾ ਸਾਹਿਬ ਵਿਖੇ 'ਸਰਬ ਰੋਗ ਕਾ ਅਉਖਦੁ ਨਾਮੁ' ਮਿਸ਼ਨ ਦੁਆਰਾ, ਰੋਗ ਨਿਵਾਰਨ ਕੈਂਪ ਲਾਇਆ ਗਿਆ ਸੀ। ਕੈਂਪ ਵਿੱਚ ਉਸ ਨੇ ਆਪਣੇ ਸਾਜ਼ ਨਾਲ, ਸਿਮਰਨ ਕਰਵਾ ਕੇ ਸੰਗਤ ਨੂੰ ਮੰਤਰ ਮੁਗਧ ਕਰ ਦਿੱਤਾ। ਸੰਗਤ ਨੇਤਰ ਬੰਦ ਕਰਕੇ, ਉਸ ਨਾਲ ਲਗਾਤਾਰ ਸਿਮਰਨ ਕਰੀ ਜਾ ਰਹੀ ਸੀ, ਕਿਸੇ ਨੂੰ ਲੰਚ ਬਰੇਕ ਦਾ ਵੀ ਖਿਆਲ ਨਾ ਰਿਹਾ, ਜਦ ਕਿ ਸਮਾਂ ੧੫ ਮਿੰਟ ਉੱਪਰ ਹੋ ਗਿਆ। ਆਖਿਰ ਭਾਈ ਸਾਹਿਬ ਨੇ ਜੈਕਾਰਾ ਛੱਡ ਕੇ ਸੰਗਤ ਦੀ ਲਿਵ ਤੋੜੀ ਅਤੇ ਲੰਚ ਬਰੇਕ ਦੀ ਸੂਚਨਾ ਦਿੱਤੀ। ਮੈਂ ਇਸ ਗੋਰੇ ਲੜਕੇ ਦੀ ਗੁਰਬਾਣੀ ਪ੍ਰਤੀ ਸ਼ਰਧਾ ਤੱਕ ਕੇ ਗਦ ਗਦ ਹੋ ਗਈ। ਸੰਗਤ ਦੀ ਮੰਗ ਕਾਰਨ ਚਾਰ ਦਿਨ ਦੇ ਕੈਂਪ ਵਿੱਚ ਹਰ ਰੋਜ਼ ਉਸ ਨੂੰ ੨੦ ਮਿੰਟ ਸਿਮਰਨ ਲਈ ਦਿੱਤੇ ਜਾਂਦੇ।

ਸੰਗਤ ਉਸ ਬਾਰੇ ਕੁੱਝ ਜਾਨਣ ਦੀ ਇੱਛਕ ਸੀ ਪਰ ਉਸ ਨੂੰ ਤਾਂ ਫਤਹਿ ਬੁਲਾਣ ਅਤੇ ਜੈਕਾਰਾ ਛੱਡਣ ਤੋਂ ਸਿਵਾਏ ਪੰਜਾਬੀ ਆਉਂਦੀ ਹੀ ਨਹੀਂ ਸੀ। ਸੋ ਉਸ ਨੇ ਅੰਗਰੇਜ਼ੀ ਵਿੱਚ ਹੀ, ਆਪਣੇ ਪਿਛੋਕੜ ਅਤੇ ਸਿੱਖੀ ਅਪਨਾਉਣ ਬਾਰੇ ਦੱਸਿਆ ਜੋ ਇਕ ਸੂਝਵਾਨ ਬੀਬੀ ਨੇ ਪੰਜਾਬੀ ਵਿੱਚ ਅਨੁਵਾਦ ਕਰਕੇ ਸੰਗਤ ਨੂੰ ਸਮਝਾਇਆ। ਉਸ ਦੇ ਦੱਸਣ ਮੁਤਾਬਕ- ਉਹ ਐਰੀਜ਼ੋਨਾ, ਯੂ.ਐਸ.ਏ. ਦਾ ਵਸਨੀਕ ਹੈ ਅਤੇ ਸਿੱਖਾਂ ਤੋਂ ਯੋਗਾ ਸਿੱਖਦਿਆਂ ਹੋਇਆਂ, ਸਿੱਖੀ ਤੋਂ ਪ੍ਰਭਾਵਤ ਹੋਇਆ। ਸ੍ਰੀ ਅਨੰਦਪੁਰ ਸਾਹਿਬ ਆ ਕੇ ਅੰਮ੍ਰਿਤ ਦੀ ਦਾਤ ਪ੍ਰਾਪਤ ਕੀਤੀ ਅਤੇ ਅੰਗਰੇਜ਼ੀ ਦੇ ਗੁੱਟਕੇ ਤੋਂ ਨਿੱਤ ਨੇਮ ਕਰਨਾ ਸ਼ੁਰੂ ਕੀਤਾ, ਚੰਡੀਗੜ੍ਹ ਆ ਕੇ ਮਿਊਜ਼ਿਕ ਨਾਲ ਸਿਮਰਨ ਕਰਨਾ ਸਿੱਖਿਆ ਅਤੇ 'ਸਰਬ ਰੋਗ ਕਾ ਅਉਖਦੁ ਨਾਮੁ' ਮਿਸ਼ਨ ਦੇ ਬਾਨੀ ਸ. ਹਰਦਿਆਲ ਸਿੰਘ ਨਾਲ ਮੇਲ ਹੋਇਆ। ਉਹਨਾਂ ਮਿਸ਼ਨ ਦੇ ਸਿਮਰਨ ਕੇਂਦਰ, ਪਿੰਡ ਖੀਰਾਂਵਾਲੀ ਨੇੜੇ ਕਪੂਰਥਲਾ ਭੇਜਿਆ ਅਤੇ ਸਿਮਰਨ ਅਭਿਆਸ ਕਰਨ ਲਈ ਕਿਹਾ। ਸੋ ਉਹ ਪਿਛਲੇ ਡੇਢ ਕੁ ਸਾਲ ਤੋਂ ਮਿਸ਼ਨ ਨਾਲ ਜੁੜ ਕੇ, ਸਮਾਗਮਾਂ ਵਿੱਚ ਸਿਮਰਨ ਕਰਵਾ ਰਿਹਾ ਹੈ। ਉਸ ਦਾ ਕਹਿਣਾ ਹੈ ਕਿ- ਜੋ ਅਨੰਦ ਤੇ ਖੇੜਾ ਰੂਹ ਨੂੰ ਸਿਮਰਨ ਅਭਿਆਸ ਨਾਲ ਮਿਲਦਾ ਹੈ ਉਹ ਹੋਰ ਕਿਸੇ ਤਰੀਕੇ ਨਹੀਂ ਮਿਲ ਸਕਦਾ।

ਫਰਵਰੀ, ੨੦੧੪ ਵਿੱਚ, 'ਸਰਬ ਰੋਗ ਕਾ ਅਉਖਦੁ ਨਾਮੁ' ਮਿਸ਼ਨ ਦੀ ਲੁਧਿਆਣਾ ਇਕਾਈ ਵਲੋਂ, ਹਰ ਛਿਮਾਹੀ ਬਾਅਦ ਲੱਗਣ ਵਾਲਾ, ਪੰਜ ਰੋਜ਼ਾ ਰੋਗ ਨਿਵਾਰਣ ਕੈਂਪ, ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਸਰਾਭਾ ਨਗਰ ਵਿਖੇ ਲੱਗਣਾ ਸੀ। ਜਿਸ ਵਿੱਚ ਸ਼ਿਰਕਤ ਕਰਨ ਲਈ, ਕੈਨੇਡਾ ਤੋਂ- ਡਾ. ਬਲਵੰਤ ਸਿੰਘ, ਪ੍ਰਿੰਸੀਪਲ ਹਰਮੀਤ ਕੌਰ ਅਤੇ ਲੇਖਿਕਾ, ਵਿਸ਼ੇਸ਼ ਤੌਰ ਤੇ ਪਹੁੰਚੇ। ਇਥੇ ਫਿਰ ਮੇਰੀ ਮੁਲਾਕਾਤ, ਨਦਰ ਨਿਹਾਲ ਸਿੰਘ ਨਾਲ ਹੋਈ। ਇੱਥੇ ਉਸ ਨਾਲ, ਉਸ ਦੀ ਹਮ-ਉਮਰ ਇੱਕ ਗੋਰੀ ਲੜਕੀ ਵੀ ਸੀ ਜੋ ਕਿ ਸਿੰਘਣੀ ਸਜੀ ਹੋਈ ਸੀ ਅਤੇ ਸਾਜ਼ 'ਤੇ ਸੰਗਤ ਨੂੰ ਸਿਮਰਨ ਕਰਵਾਉਣ ਵਿੱਚ, ਉਸ ਦਾ ਸਾਥ ਦੇ ਰਹੀ ਸੀ। ਮੈਂ ਨਦਰ ਨਿਹਾਲ ਸਿੰਘ ਨੂੰ ਅੰਗਰੇਜ਼ੀ ਵਿੱਚ ਪੁੱਛਿਆ,"ਤੂੰ ਸ਼ਾਦੀ ਕਰਵਾ ਲਈ?"

"ਨਹੀਂ, ਇਹ ਮੇਰੀ ਦੋਸਤ ਹੈ, ਮਹਾਨ ਆਤਮਾ ਕੌਰ- ਜਰਮਨ ਤੋਂ" ਉਸ ਦੱਸਿਆ। ਮੈਂ ਲੜਕੀ ਦੇ ਚਿਹਰੇ ਵੱਲ ਤੱਕਿਆ, ਇੱਕ ਗੋਰੀ ਨਿਛੋਹ ੩੦ ਕੁ ਸਾਲ ਦੀ ਲੜਕੀ- ਸਿਰ ਤੇ ਦਸਤਾਰ ਸਜਾਈ, ਲੰਬੇ ਚੋਲੇ, ਪਜਾਮੀ ਅਤੇ ਗਾਤਰਾ ਪਾਈ- ਉਹ ਸਚਮੁੱਚ ਹੀ ਕੋਈ ਮਹਾਨ ਆਤਮਾ ਲੱਗ ਰਹੀ ਸੀ। ਉਸ ਨੂੰ ਪੁੱਛਣ ਤੇ ਪਤਾ ਲੱਗਾ ਕਿ ਉਹ ਜਰਮਨ ਤੋਂ ਹੈ ਅਤੇ ਇੰਡੀਆ ਦੀ ਸੈਰ ਕਰਨ ਵਿਜ਼ਿਟਰ ਵੀਜ਼ਾ ਤੇ ਆਈ ਹੈ। ਮੈਨੂੰ ਉਸ ਬਾਰੇ ਜਾਨਣ ਦੀ ਵੀ ਉਤਸੁਕਤਾ ਹੋਈ।

"ਪਰ ਤੂੰ ਸਿੱਖੀ ਤੋਂ ਕਿਵੇਂ ਪ੍ਰਭਾਵਤ ਹੋਈ?" ਮੈਂ ਅੰਗਰੇਜ਼ੀ ਵਿੱਚ ਹੀ ਉਸ ਨੂੰ ਪੁਛਿਆ।

"ਮੈਂ ਸਿੱਖਾਂ ਬਾਰੇ ਬਹੁੱਤ ਘੱਟ ਜਾਣਦੀ ਸਾਂ- ਸੋ ਸਿੱਖੀ ਬਾਰੇ ਜਾਨਣ ਅਤੇ ਅੰਮ੍ਰਿਤਸਰ ਆ ਕੇ ਗੁਰੂ ਦੀ ਗੋਦ ਵਿੱਚ

ਬੈਠਣ ਦੀ ਮੇਰੀ ਤੀਬਰ ਇੱਛਾ ਸੀ" ਉਸ ਇੰਗਲਿਸ਼ ਵਿੱਚ ਹੀ ਦੱਸਿਆ, ਕਿਉਂਕਿ ਉਹ ਜਰਮਨ ਤੇ ਇੰਗਲਿਸ਼ ਹੀ ਜਾਣਦੀ ਸੀ।

"ਤੇ ਨਦਰ ਨਿਹਾਲ ਸਿੰਘ ਨਾਲ ਕਿਵੇਂ ਮੇਲ ਹੋਇਆ?" ਮੈਂ ਫੇਰ ਪੁੱਛਿਆ।

"ਮੈਂ ਅਕਤੂਬਰ, ੨੦੧੩ ਵਿੱਚ ਜਦੋਂ ਅੰਮ੍ਰਿਤਸਰ ਆਈ ਤਾਂ ਮੈਂ ਇਸ ਨੂੰ ਉੱਥੇ ਸੇਵਾ ਕਰਦੇ ਤੱਕਿਆ ਤਾਂ ਮੈਂ ਵੀ ਸੇਵਾ ਕਰਨ ਲੱਗ ਗਈ। ਇੱਕ ਦੂਜੇ ਨਾਲ ਗੱਲ ਬਾਤ ਹੋਈ ਤਾਂ ਇਸ ਨੇ ਮੈਨੂੰ ਸਿਮਰਨ ਕੇਂਦਰ ਅਤੇ ਗੁਰੂ ਕਿਰਪਾ ਬਾਰੇ ਦੱਸਿਆ। ਪਰ ਮੈਂ ਜ਼ਿਆਦਾ ਰੁਕ ਨਾ ਸਕੀ ਕਿਉਂਕਿ ਮੈਂ ਇੰਡੀਆ ਦੀਆਂ ਹੋਰ ਥਾਵਾਂ ਦੇਖਣ ਜਾਣਾ ਸੀ। ਫਰਵਰੀ ਵਿੱਚ ਮੈਂ ਘੁੰਮ ਕੇ ਵਾਪਿਸ ਅੰਮ੍ਰਿਤਸਰ ਆ ਕੇ ਇਸ ਨੂੰ ਮਿਲੀ ਤੇ ਮੈਂ ਇਸ ਦੀ ਸਿੱਖੀ ਤੋਂ ਪ੍ਰਭਾਵਤ ਹੋ ਕੇ ਅੰਮ੍ਰਿਤ ਛਕਣ ਦਾ ਫੈਸਲਾ ਵੀ ਕਰ ਲਿਆ ਤੇ ਫੇਰ ਕੀ ਸੀ- ਸਿੰਘਣੀ ਸਜ ਗਈ ਤੇ ਮਹਾਨ ਆਤਮਾ ਕੌਰ ਨਾਮ ਰੱਖ ਲਿਆ।" ਉਸ ਦੱਸਿਆ।

"ਤੁਸੀਂ ਵਿਆਹ ਕਰਵਾ ਲਵੋ, ਤੁਹਾਡੀ ਜੋੜੀ ਬਹੁਤ ਸੋਹਣੀ ਹੈ" ਸੁਣ ਕੇ ਉਹ ਮੁਸਕਰਾਈ।

ਤਕਰੀਬਨ ਇੱਕ ਮਹੀਨੇ ਬਾਅਦ ਹੀ, ਜਦੋਂ ਉਨ੍ਹਾਂ ਨੇ ਵਿਆਹ ਦੀ ਇੱਛਾ ਪ੍ਰਗਟ ਕੀਤੀ ਤਾਂ ਮਿਸ਼ਨ ਦੇ ਸਿਮਰਨ ਕੇਂਦਰ ਖੀਰਾਂਵਾਲੀ- ਕਪੂਰਥਲਾ ਵਿਖੇ ਉਹਨਾਂ ਦੇ ਅਨੰਦ ਕਾਰਜ ਦੀ ਸਾਦੀ ਰਸਮ ਦਾ ਮਿਸ਼ਨ ਵਲੋਂ ਪ੍ਰਬੰਧ ਕੀਤਾ ਗਿਆ। ਜਿਸ ਵਿੱਚ ਮਿਸ਼ਨ ਦੇ ਬਾਨੀ ਸ. ਹਰਦਿਆਲ ਸਿੰਘ ਚੰਡੀਗੜ੍ਹ ਤੋਂ ਅਤੇ ਮਿਸ਼ਨ ਦੀ ਲੁਧਿਆਣਾ ਇਕਾਈ ਦੇ ਕੁੱਝ ਮੈਂਬਰ ਲੁਧਿਆਣੇ ਤੋਂ, ਜੋੜੀ ਨੂੰ ਅਸ਼ੀਰਵਾਦ ਦੇਣ ਲਈ ਵਿਸ਼ੇਸ਼ ਤੌਰ ਤੇ ਪਹੁੰਚੇ। ਜਦੋਂ ਮੈਨੂੰ ਉਹਨਾਂ ਦੇ ਅਨੰਦ ਕਾਰਜ ਹੋਣ ਦੀ ਖਬਰ ਮਿਲੀ ਤਾਂ ਮੈਂ ਖੁਸ਼ੀ ਵਿੱਚ ਵਧਾਈ ਦਿੰਦਿਆਂ ਹੋਇਆਂ ਕਿਹਾ-

"ਵਾਹ!..ਤੇ ਵਿਆਹ ਦਾ ਫੈਸਲਾ ਵੀ ਇੱਕ ਮਹੀਨੇ ਵਿੱਚ ਹੀ ਲੈ ਲਿਆ? ਮੈਂ ਤਾਂ ਕੈਨੇਡਾ ਵਿਖੇ ਦੇਖਿਆ ਹੈ ਕਿ ਅੰਗਰੇਜ਼ ਲੋਕ ਤਾਂ ਸਾਲਾਂਬੱਧੀ ਦੋਸਤ ਹੀ ਬਣੇ ਰਹਿੰਦੇ ਹਨ, ਵਿਆਹ ਨਹੀਂ ਜਲਦੀ ਕਰਵਾਉਂਦੇ।"

"ਵਿਆਹ ਬਾਰੇ ਤਾਂ ਅਸੀਂ ਮੈਡਮ ਅਜੇ ਸੋਚਿਆ ਹੀ ਨਹੀਂ ਸੀ। ਮੈਂ ਨਦਰ ਨਿਹਾਲ ਨਾਲ ਸਿਮਰਨ ਕੇਂਦਰ ਦੇਖਣ ਆਈ, ਇਸ ਨੇ ਸਾਜ਼ ਨਾਲ ਸਿਮਰਨ ਸੁਣਾਇਆ, ਮੈਨੂੰ ਬਹੁਤ ਚੰਗਾ ਲੱਗਾ, ਮੈਂ ਵੀ ਨਾਲ ਪ੍ਰੈਕਟਿਸ ਕਰਨ ਲੱਗ ਗਈ। ਅਗਲੇ ਹਫਤੇ ਲੁਧਿਆਣੇ ਰੋਗ ਨਿਵਾਰਨ ਕੈਂਪ ਲੱਗਣਾ ਸੀ, ਅਸੀਂ ਸ. ਹਰਦਿਆਲ ਸਿੰਘ ਜੀ ਦੇ ਕਹਿਣ ਤੇ ਲੁਧਿਆਣੇ ਆਏ ਅਤੇ ਡਾ. ਬਲਵੰਤ ਸਿੰਘ ਜੀ ਨੇ ਸਾਨੂੰ ਸਿਮਰਨ ਲਈ ਸਮਾਂ ਦਿੱਤਾ। ਅਸੀਂ ਹੁਣ ਤੱਕ ਸਿਰਫ ਦੋਸਤ ਸਾਂ ਤੇ ਇੱਕ ਦੂਜੇ ਦਾ ਆਦਰ ਕਰਦੇ ਸਾਂ। ਪਰ ਇੱਥੇ ਸੰਗਤ ਸਾਡੀ ਜੋੜੀ ਦੀ ਤਾਰੀਫ਼ ਕਰਨ ਲੱਗੀ ਤਾਂ ਅਸੀਂ ਵੀ ਸੋਚਿਆ ਕਿ ਵਿਆਹ ਦਾ ਵਿਚਾਰ ਠੀਕ ਹੀ ਹੈ।" ਮਹਾਨ ਆਤਮਾ ਕੌਰ ਨੇ ਜਵਾਬ ਦਿੱਤਾ।

"ਸਿੱਖੀ ਵਿੱਚ ਆ ਕੇ ਅਤੇ ਅਨੰਦ ਕਾਰਜ ਕਰਵਾ ਕੇ- ਕੀ ਮਹਿਸੂਸ ਕਰ ਰਹੇ ਹੋ?" ਮੈਂ ਫੇਰ ਪੁੱਛਿਆ।

"ਅਸੀਂ ਬਹੁਤ ਖੁਸ਼ਕਿਸਮਤ ਹਾਂ ਜੋ ਸਾਨੂੰ ਸਿੱਖੀ ਦੀ ਦਾਤ ਪ੍ਰਾਪਤ ਹੋਈ ਹੈ ਅਤੇ ਇੱਕ ਦੂਜੇ ਦਾ ਸਾਥ ਮਿਲਿਆ ਹੈ" ਨਦਰ ਨਿਹਾਲ ਸਿੰਘ ਨੇ ਕਿਹਾ।

ਪਰ ਮਹਾਨ ਆਤਮਾ ਕੌਰ ਕਹਿਣ ਲੱਗੀ, "ਅਸਲ ਵਿੱਚ ਸਿੱਖੀ ਤਾਂ ਇੱਕ ਜ਼ਿੰਮੇਵਾਰੀ ਤੇ ਡਸਿਪਲਨ ਦਾ ਨਾਂ ਹੈ ਜਿਸ ਦੇ ਲਾਭ ਪ੍ਰੈਕਟਿਸ ਨਾਲ ਪਤਾ ਲੱਗਦੇ ਹਨ ਜਦ ਕਿ ਮੇਰੀ ਤਾਂ ਅਜੇ ਸ਼ੁਰੂਆਤ ਹੈ। ਪਰ ਮੈਨੂੰ ਸਿੱਖ ਬਣ ਕੇ ਇਹ ਪਤਾ ਲੱਗ ਗਿਆ ਹੈ ਕਿ ਗੁਰੂ ਬਹੁਤ ਨੇੜੇ ਹੈ, ਦੂਰ ਨਹੀਂ ਹੈ। ਅਸੀਂ ਉਸ ਨਾਲ ਹਮੇਸ਼ਾ ਗੱਲਾਂ ਕਰ ਸਕਦੇ ਹਾਂ ਅਤੇ ਉਹ ਹਰ ਦੁੱਖ ਸੁੱਖ ਵਿੱਚ ਸਾਨੂੰ ਸਹਾਰਾ ਦਿੰਦਾ ਹੈ। ਅਸੀਂ ਦੋਵੇਂ ਸਿੱਖ ਬਣ ਕੇ ਅਤੇ ਅਨੰਦ ਕਾਰਜ ਕਰਵਾ ਕੇ ਬਲੈਸਡ ਮਹਿਸੂਸ ਕਰ ਰਹੇ ਹਾਂ।" ਉਸ ਕਿਹਾ।

ਮੈਂ ਹੈਰਾਨ ਹੋਈ ਇਹ ਸੁਣ ਕੇ- ਕਿ ਇਸ ਅੰਗਰੇਜ਼ ਜੋੜੇ ਨੇ ਇੰਨੇ ਘੱਟ ਸਮੇਂ ਵਿੱਚ ਸਿਮਰਨ ਰਾਹੀਂ ਅਕਾਲ ਪੁਰਖ ਵਾਹਿਗੁਰੂ ਬਾਰੇ ਇੰਨਾ ਜਾਣ ਲਿਆ ਹੈ ਜਿੰਨਾ ਅਸੀਂ ਸਾਰੀ ਉਮਰ ਵੀ ਨਹੀਂ ਜਾਣ ਸਕਦੇ। ਪ੍ਰਮਾਤਮਾ ਇਸ ਜੋੜੀ ਦੇ ਸੀਸ ਤੇ ਹਮੇਸ਼ਾ ਮਿਹਰ ਭਰਿਆ ਹੱਥ ਰੱਖੇ ਅਤੇ ਇਹਨਾਂ ਨੂੰ ਬਾਬੇ ਨਾਨਕ ਦੀ ਬਾਣੀ ਨੂੰ, ਕੁੱਲ ਮਨੁੱਖਤਾ ਤੱਕ ਪਹੁੰਚਾਉਣ ਲਈ, ਹੋਰ ਵੀ ਬਲ, ਬੁੱਧੀ ਤੇ ਪ੍ਰੇਰਣਾ ਬਖਸ਼ੇ। ਸਾਡੀਆਂ ਸਭ ਦੀਆਂ ਸ਼ੁੱਭ ਇੱਛਾਵਾਂ ਇਨ੍ਹਾਂ ਦੇ ਨਾਲ ਹਨ।

***98728-60488***

# ਪਿਊ ਦਾਦੇ ਕਾ ਖੋਲਿ ਡਿਠਾ ਖਜਾਨਾ

*ਕਵੀਸ਼ਰ ਸਵਰਨ ਸਿੰਘ ਭੌਰ*

ਕੁੰਭੇ ਬਧਾ ਜਲੁ ਰਹੇ ਜਲ ਬਿਨ ਕੁੰਭ ਨਾ ਹੋਏ॥
ਗਿਆਨ ਕਾ ਬਧਾ ਮਨ ਰਹੈ ॥
ਗੁਰ ਬਿਨੁ ਗਿਆਨ ਨ ਹੋਇ॥

ਗੁਰੂ ਨਾਨਕ ਦੇਵ ਜੀ ਫੁਰਮਾਨ ਕਰਦੇ ਹਨ ਜੋ ਗੁਰ ਹੈ ਕੁਦਰਤ ਵਿੱਚ ਵਸਿਆ ਹੈ।

ਬਲਿਹਾਰੀ ਕੁਦਰਤਿ ਵਸਿਆ॥
ਤੇਰਾ ਅੰਤ ਨ ਜਾਈ ਲਖਿਆ॥

ਗੁਰੂ ਸਾਹਿਬ ਅਤੇ ਭਗਤਾਂ ਦੁਆਰਾ ਉਸ ਵਾਹਿਗੁਰੂ ਦੀ ਕੀਤੀ ਹੋਈ ਸਿਫਤ-ਸਲਾਹ ਪੜ੍ਹਕੇ ਸੁਣਕੇ ਮਨ ਨੂੰ ਗਿਆਨ ਪ੍ਰਾਪਤ ਹੁੰਦਾ ਹੈ ਗੁਰੂ ਨਾਨਕ ਦੇਵ ਜੀ ਦਾ ਕੋਈ ਦੇ ਹ ਧਾਰੀ ਗੁਰੂ ਨਹੀਂ, ਆਪ ਸੰਗਤ ਸਥਾਪਤ ਕੀਤੀਆਂ ਸਨ ਆਪ ਜੀ ਚੇਲਿਆਂ ਦੀ ਥਾਂ ਆਪਣੇ ਸਾਥੀਆਂ ਦੀ ਚੋਣ ਕਰਨ ਵੇਲੇ ਉਨ੍ਹਾਂ ਨੂੰ ਭਾਈ ਮਰਦਾਨਾ, ਭਾਈ ਲਾਲੋ, ਭਾਈ ਲਹਿਣਾ, ਕਹਿ ਕੇ ਸਬੋਧਨ ਕਰਦੇ ਸਨ।

ਨਾਨਕ ਜਿਨੀ ਸੁਣਿ ਕੈ ਮੰਨਿਆ ਹਉ ਤਿਨਾ ਵਿਟਹੁ ਕੁਰਬਾਨ।

ਗੁਰਬਾਣੀ ਸਾਨੂੰ ਫੁਰਮਾਨ ਕਰਦੀ ਹੈ:

ਸਤਿਗੁਰ ਬਾਝਹ ਅੰਧ ਗੁਬਾਰ। ਥਿਤੀ ਵਾਰ ਸੇਵਹਿ ਮੁਗਧ ਗਵਾਰ।

ਗੁਰੂ ਗ੍ਰੰਥ ਸਾਹਿਬ ਜੀ ਦੀ ਨਿਆਰੀ ਸਿਖਿਆ ਤੋਂ ਅਸੀਂ ਕੋਹਾਂ ਦੂਰ ਜਾ ਰਹੇ ਹਾਂ। ਗੁਰੂ ਗ੍ਰੰਥ ਸਾਹਿਬ ਸਾਨੂੰ ਵਹਿਮਾਂ ਭਰਮਾਂ ਵਿੱਚੋਂ ਕੱਢਦਿਆਂ ਤਕੀਦ ਕੀਤੀ ਹੈ:

ਦੇਵੀ ਦੇਵਾ ਪੂਜੀਐ ਭਾਈ ਕਿਆ ਮਾਗਉ ਕਿਆ ਦੇ
।

ਪ੍ਰਮਾਤਮਾ ਜਿਨ੍ਹਾਂ ਪ੍ਰੇਮੀਆਂ ਤੇ ਮਿਹਰ ਕਰਦਾ ਹੈ ਉਨ੍ਹਾਂ ਨੂੰ ਆਪਣੇ ਨਾਮ ਦੀ ਦਾਤ ਦਿੰਦਾ ਹੈ ਉਹ ਕੰਚਨ-ਵੰਨੀ ਅੰਮ੍ਰਿਤ-ਭਿੰਨੀ ਹੋ ਜਾਂਦੇ ਹਨ।

ਸਤਿਗੁਰ ਸਿਖ ਕਉ ਨਾਮ ਧਨ ਦੇਇ॥
ਗੁਰ ਕਾ ਸਿਖ ਵਡਭਾਗੀ ਹੈ।

ਅੱਜ ਮਾਨਵ ਜਾਤਾਂ ਪਾਤਾਂ ਦੇ ਬੰਧਨ ਵਿੱਚ ਫਸਿਆ ਹੋਇਆ ਹੈ। ਗੁਰਬਾਣੀ ਦਾ ਫੁਰਮਾਨ ਹੈ:

ਜਾਤਿ ਕਾ ਗਰਬੁ ਨ ਕਰਿ ਮੂਰਖ ਗਵਾਰਾ॥
ਇਸ ਗਰਬ ਤੇ ਚਲਹਿ ਬਹੁਤ ਵਿਕਾਰਾ॥

ਗੁਰੂ ਗ੍ਰੰਥ ਸਾਹਿਬ ਜੀ ਨਿਆਰੀ ਸਿਖਿਆ ਦਾ ਕੇਂਦਰ ਹੈ ਜਿਹੜਾ ਮਨੁਖ ਅਕਾਲ ਪੁਰਖ ਨੂੰ ਸੱਚ ਕਰਕੇ ਜਾਣਦਾ ਹੈ ਉਹ ਸੱਚ ਨਾਲ ਅਭੇਦ ਹੋ ਕੇ ਕੰਚਨ-ਵੰਨੀ ਹੋ ਨਿਬੜਦਾ ਹੈ।

ਪਾਰਬ੍ਰਹਮ ਜਿਨਿ ਸਚੁ ਕਰ ਜਾਤਾ॥
ਨਾਨਕ ਸੋ ਜਨ ਸਚਿ ਸਮਾਤਾ॥

ਸੱਚ ਨਾਲ ਅਭੇਦ ਹੋਣਾ, ਇਹ ਕੰਮ ਕੋਈ ਸੌਖਾ ਨਹੀਂ ਹੈ। ਸੱਚ ਦੇ ਧਾਰਨੀ ਹੋਣਾ ਖੰਡੇ ਦੀ ਧਾਰ ਤੇ ਤੁਰਨਾ ਹੈ, ਕੋਈ ਵਿਰਲਾ ਪ੍ਰੇਮੀ ਹੀ ਇਸ ਰੱਬੀ ਮਾਰਗ ਦਾ ਪਾਂਧੀ ਬਣ ਸਕਦਾ ਹੈ।

ਜਿਸ ਦੇ ਅੰਦਰ ਸਚੁ ਹੈ ਸੋ ਸਚਾ ਨਾਮੁ ਮੁਖਿ ਸਚ ਅਲਾਏ
॥
ਉਹ ਹਰਿ ਮਾਰਗ ਆਪ ਚਲਦਾ ਹੋਰਨਾ ਨੋ ਹਰਿ ਮਾਰਗ ਪਾਏ॥

ਕੂੜਿਆਰ ਬੰਦੇ ਨੂੰ ਸਚ ਚੰਗਾ ਨਹੀਂ ਲਗਦਾ॥
ਜਿਨਾ ਅੰਦਰਿ ਕੂੜ ਵਰਤੇ ਸਚੁ ਨ ਭਾਵਈ॥
ਜੇ ਕੋ ਬੋਲੇ ਸਚੁ ਕੂੜ ਜਾਵਈ।

ਕੂੜਿਆਰ ਧਰਮੀ ਨਹੀਂ ਹੋ ਸਕਦਾ ਭਾਵੇਂ ਕਿੰਨੇ ਅਡੰਬਰ ਕਰੇ ਪ੍ਰਮੇਸਰ ਨੂੰ ਪ੍ਰਵਾਨ ਨਹੀਂ ਹੋ ਸਕਦਾ।

*ਹ੍ਰਿਦੇ ਕਪਟ ਮੁਖ ਗਿਆਨੀ। ਝੂਠੇ ਕਹਾ ਬਿਲੋਵਸਿ ਪਾਨੀ॥*

ਪਾਠੁ ਪੜੇ ਮੁਖਿ ਝੂਠੋ ਬੋਲੋ ਨਿਗੁਰੇ ਮਤਿ ਓਹੈ॥
ਨਾਮ ਨ ਜਪਈ ਕਿਉ ਸੁਖ ਪਾਵੈ ਬਿਨ ਨਾਵੈ ਕਿਉ ਸੋਹੈ॥

ਅਸੀਂ ਸਚੇ ਸੁਚੇ ਅਚਰਨ ਨੂੰ ਤਿਲਾਂਜਲੀ ਦੇ ਰਖੀ ਹੈ। ਵੈਰ-ਵਿਰੋਧ, ਜਾਤ-ਪਾਤ, ਉਚ-ਨੀਚ ਦੇ ਬੰਧਨਾਂ ਵਿੱਚ ਪੈਣ ਨਾਲ ਸਾਡੇ ਕਿਰਦਾਰ ਵਿਚੋਂ ਧਰਮ ਅਲੋਪ ਹੋ ਗਿਆ

ਜੇ ਸਮੇਂ ਦਾ ਵਿਸ਼ਲੇਸ਼ਨ ਕੀਤਾ ਜਾਵੇ ਧਰਮ ਪ੍ਰਚਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅਨੇਕਾਂ ਸੰਸਥਾਵਾਂ, ਸੰਪਰਦਾਵਾਂ, ਧਰਮ ਪ੍ਰਚਾਰ ਵਿਚ ਯੋਗਦਾਨ ਪਾ ਰਹੀਆਂ ਹਨ। ਢਾਡੀ ਅਤੇ ਕਵੀਸ਼ਰ ਦਰਬਾਰ, ਕੀਰਤਨ ਦਰਬਾਰ, ਨਗਰ ਕੀਰਤਨ, ਅਖੰਡ ਪਾਠਾਂ ਦੀਆਂ ਲੜੀਆਂ, ਧਾਰਮਿਕ ਸਾਹਿਤ ਵੀ ਵੱਡੀ ਪੱਧਰ 'ਤੇ ਵੰਡਿਆ ਜਾ ਰਿਹਾ ਹੈ ਦੂਜੇ ਪਾਸੇ ਸਮਾਜ ਦੀ ਹਾਲਤ ਇੰਨੀ ਪਤਲੀ ਹੁੰਦੀ ਜਾਂਦੀ ਹੈ ਭ੍ਰਿਸ਼ਟਾਚਾਰ, ਅੰਧ ਵਿਸ਼ਵਾਸ਼, ਬੇਈਮਾਨੀ, ਧੋਖੇਬਾਜੀ, ਦਾਜ-ਦਹੇਜ, ਭਰੂਣ ਹਤਿਆ ਦੇ ਪਾਪ ਬੁਰਿਆਈ ਦੀ ਭੱਠੀ ਵਿੱਚ ਸੜ ਭੁਜ ਰਹੇ ਨੇ। ਗੁਰਬਾਣੀ ਦਾ ਸੰਦੇਸ਼ ਹੈ:

ਬੰਦੇ ਖੋਜ ਦਿਲ ਹਰ ਰੋਜ ਨਾ ਫਿਰ ਪਰੇਸ਼ਾਨੀ ਮਾਹਿ॥

ਸਿੱਖ ਸੰਸਥਾਵਾਂ ਨੂੰ ਸਮੇਂ ਸਮੇਂ ਅਜਿਹਾ ਉਦਮ ਕਰਦੇ ਰਹਿਣਾ ਚਾਹੀਦਾ ਹੈ ਇਸ ਤਰ੍ਹਾਂ ਸਿਧਾਂਤ ਬੈਰਾ ਨਹੀ ਹੁੰਦਾ ਸਦਾ ਸੱਜਰਾ ਤੇ ਨਰੋਆ ਰਹਿੰਦਾ ਹੈ।

ਚਾਤ੍ਰਿਕ ਸਬਦ ਸੁਨਿ ਅਖੀਆ ਉਘਰ ਗਈ॥
ਭਈ ਜਲ ਮੀਨ ਗਤਿ ਬਿਰਹਾ ਜਗਾਏ ਹੈ॥

*ਕਬਿਤ ਭਾਈ ਗੁਰਦਾਸ ਜੀ*

ਗੁਰੂ ਨਾਨਕ ਦੇਵ ਜੀ ਨੇ ਸ਼ਬਦ ਗੁਰੂ ਦੀ ਜਾਗਿਆ ਸੁਆਂ ਨੂੰ ਜਾਗ ਲਾ ਕੇ ਜੀ ਦਾਨ ਦਿੱਤਾ। ਗੁਰੂ ਨਾਨਕ ਦੇਵ ਜੀ ਦੀ ਜਦੋਂ ਸਿੱਧ ਮੰਡਲੀ ਨਾਲ ਗੋਸ਼ਟ ਹੋਈ ਸਿੱਧਾਂ ਨੇ ਗੁਰੂ ਬਾਬੇ ਨੂੰ ਕਈ ਪ੍ਰਸ਼ਨ ਕੀਤੇ ਆਪ ਦਾ ਗੁਰੂ ਕੌਣ ਹੈ?

ਕਵਣ ਮੂਲ ਕਵਣ ਮਤਿ ਵੇਲਾ
ਤੇਰਾ ਕਵਣ ਗੁਰੂ ਜਿਸ ਕਾ ਤੂ ਚੇਲਾ।

ਸਤਿਗੁਰਾ ਬੜੀ ਦਲੇਰੀ ਨਾਲ ਉਤਰ ਦਿੱਤਾ।

ਪਵਨ ਅਰੰਭ ਸਤਿਗੁਰ ਮਤਿ ਵੇਲਾ
ਸਬਦ ਗੁਰੂ ਸੁਰਤਿ ਧੁਨ ਚੇਲਾ॥

ਜਦੋਂ ਸੁਰਤੀ ਸ਼ਬਦ ਦੀ ਬਰਕਤ ਨਾਲ ਗਗਨ ਮੰਡਲ ਦਸਮ ਦੁਆਰ ਵਿੱਚ ਜਾਂਦੀ ਹੈ ਅਤੇ ਅਨਹਦ ਸ਼ਬਦ ਦਾ ਅਨੰਦ ਮਾਣਦੀ ਹੈ।

ਅਨਹਦ ਸਬਦੁ ਦਸਮ ਦੁਆਰਿ ਵਜਿਓ॥
ਤਹ ਅੰਮ੍ਰਿਤ ਨਾਮ ਚੁਆਇਆ ਥਾ॥

ਸਤਿਗੁਰਾਂ ਨੇ ਬ੍ਰਹਮ ਸ਼ਬਦ ਦੀ ਅਭੇਦਤਾ ਨੂੰ ਉਜਾਗਰ ਕੀਤਾ ਗੁਰ ਸ਼ਬਦ ਦੀ ਇਕ-ਮਿਕਤਾ ਨੂੰ ਗੁਰਮਤਿ ਦੇ ਲਾਸਾਨੀ ਵਿਆਖਿਆਕਾਰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਬੀਜ ਅਤੇ ਬਿਰਖ ਦਾਸ ਅਤੇ ਬਾਵਨ ਮੈਂ ਬਾਵਨ ਹੈ ਦ ੇ
ਅਭੇਦਤਾ ਦੀਆਂ ਉਦਾਹਰਣਾਂ ਦੇ ਕੇ ਸਮਝੌਤਾ ਕੀਤਾ ਹੈ।

ਜੈਸੇ ਫਲ ਸੈ ਬਿਰਖੁ, ਬਿਰਖੁ ਸੈ ਹੋਤ ਫਲ
ਆਦਿ ਭੁਤਿ ਗਤਿ ਕਛੁ ਕਹਨੁ ਨ ਆਵੇ ਜੀ
ਜੈਸੇ ਬਾਸੁ ਬਾਵਨ ਮੈ ਬਾਵਨ ਹੈ ਬਾਸੁ ਬਿਖੇ
ਬਿਸਮ ਚਰਿਤੁ ਕਉ ਮਰਮ ਨ ਪਾਵੈ ਜੀ
ਕਾਸਟਿ ਮੈ ਅਗਨਿ ਅਗਨਿ ਮੈ ਕਾਸਟਿ ਹੈ
ਅਤਿ ਅਸਚਰਜ ਹੈ ਕਉਤਕ ਕਹਾਵੈ ਜੀ
ਸਤਿਗੁਰ ਮੈ ਸਬਦ ਸਬਦ ਮੈ ਸਤਿਗੁਰ ਹੈ
ਨਿਰਗੁਨ ਗਿਆਨ ਧਿਆਨ ਸਮਝਾਵੈ ਜੀ॥

ਗੁਰਮਤਿ ਸਰੀਰ ਨੂੰ ਨਾਸ਼ਵਾਨ ਅਤੇ ਸ਼ਬਦ ਨੂੰ ਹੀ ਅਮਰ ਮੰਨਦੀ ਹੈ ਗੁਰਸਿਖਾ ਨੂੰ ਸਰੀਰਕ ਪੂਜਾ ਦੀ ਜਗ੍ਹਾ ਸ਼ਬਦ ਗੁਰੂ ਦੇ ਲੜ ਲਉਦੀ ਹੈ, ਆਪੇ ਗੁਰ ਚੇਲਾ ਦੇ ਸਿਧਾਂਤ ਨੂੰ ਮੁੱਖ ਰਖਦਿਆਂ ਪੰਜ ਭੂਤਕ ਸਰੀਰ ਦੇ ਦਸ ਜਾਮੇ ਧਾਰਕੇ ਇਕ ਅਕਾਲ ਪੁਰਖ ਨੂੰ ਮੰਨਕੇ ਉਸ ਦੇ ਹੁਕਮ ਅੰਦਰ ਹੀ ਬੋਲਦੇ ਰਹੇ।

ਹਉ ਆਪਹੁ ਬੋਲਿ ਨ ਜਾਣਦਾ ਮੈ ਕਹਿਆ ਸਭ ਹੁਕਮਾਉ ਜੀਉ॥

ਤਾ ਮੈ ਕਹਿਆ ਕਹਣੁ ਜਾ ਤੁਝੈ ਕਹਾਇਆ।

ਕਰਤਾ ਅਕਾਲ ਪੁਰਖ ਹੀ ਪ੍ਰਕਾਸ਼ ਮਈ ਜੋਤ ਹੈ ਗੁਰੂ ਸ਼ਬਦ ਦਾ ਕਿਸੇ ਜਾਤੀ ਸਮਾਜ ਦੇ ਵਰਗ ਨਾਲ ਕੋਈ ਸਬੰਧ ਨਹੀਂ ਸਾਰੀ ਲੁਕਾਈ ਲਈ ਸਬਦ ਗਿਆਨ ਦੀਪ ਹੈ ਅਤੁੱਟ ਖਜਾਨਾ ਹੈ ਜਿਸ ਨੂੰ ਸ਼ਬਦ ਦੀ ਕਮਾਈ ਨਾਲ ਖਿੰਡੀਆ ਬਿਰਤੀਆਂ ਨੂੰ ਇਕਾਗਰ ਕਰਕੇ ਅਨੰਦ ਮਈ ਜੋਤ ਦੇ ਦਰਸ਼ਨ ਹੋ ਸਕਦੇ ਹਨ, ਸਾਹਿਬੇ ਕਮਾਲ ਗੁਰੂ ਗੋਬਿੰਦ ਸਿੰਘ ਮੁਕਤਸਰ ਦੀ ਜੰਗ ਵਿੱਚ ਬੇਦਾਵਾ ਦੇਣ ਵਾਲੇ ਸ਼ਹੀਦ ਹੋਏ ਸਿੰਘਾਂ ਨੂੰ ਚਾਲੀ ਮੁਕਤਿਆਂ ਦਾ ਖਿਤਾਬ ਦੇ ਕੇ ਸਤਿਗੁਰੂ ਜੀ 'ਤਲਵੰਡੀ ਸਾਬੋ ਕੀ' ਦੀ ਧਰਤੀ ਨੂੰ ਆਪਣੇ ਚਰਨਾ ਦੀ ਛੋਹ ਨਾਲ ਪਵਿੱਤਰ ਕੀਤਾ ਇਸੇ ਧਰਤੀ ਤੇ ਭਾਈ ਡਲੇ ਚੌਧਰੀ ਦੇ ਸਿਦਕ ਦੀ ਪਰਖ ਹੋਈ ਗੁਰੂ ਜੀ ਤੋਂ ਅੰਮ੍ਰਿਤ ਛਕ ਕੇ ਭਾਈ

ਡਲੇ ਸਿੰਘ ਬਣੇ ਇਸੇ ਧਰਤੀ ਤੇ ਭਾਈ ਭਗਤੂ ਦੇ ਪ੍ਰਵਾਰ ਤੇ ਰਿਸ਼ਤੇਦਾਰਾਂ ਨੇ ਅੰਮ੍ਰਿਤ ਦੀ ਪਾਹੁਲ ਛਕ ਕੇ ਗੁਰੂ ਘਰ ਦੀਆਂ ਖੁਸ਼ੀਆਂ ਹਾਸਲ ਕੀਤੀਆਂ। ਸਤਿਗੁਰਾਂ ਹੋਲੇ ਦੀ ਪ੍ਰਥਾ ਜਾਰੀ ਕੀਤੀ। ਅੱਜ ਤੋਂ ਤਿਨ ਸੌ ਸਾਲ ਪਹਿਲਾਂ ਗੁਰੂ ਗੋਬਿੰਦ ਜੀ ਬਾਬਾ ਗੁਰਦਿਤਾ ਜੀ ਦੇ ਵੱਡੇ ਸਪੁੱਤਰ ਧੀਰ ਮਲ ਤੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਪਾਸੋ ਲਖਵਾਇਆਂ ਗੁਰੂ ਗ੍ਰੰਥ ਸਾਹਿਬ ਦਾ ਸਰੂਪ ਕੁਝ ਸਮੇਂ ਵਾਸਤੇ ਮੰਗ ਭੇਜਿਆ ਉਸ ਨੇ ਸਰੂਪ ਦੇਣ ਤੋਂ ਇਨਕਾਰ ਕਰ ਕੇ ਕਿਹਾ ਜੇ ਗੁਰੂ ਕਰਨੀ ਵਾਲਾ ਹੈ ਤੇ ਆਪਣਾ ਗ੍ਰੰਥ ਸਾਹਿਬ ਉਚਾਰ ਲੈਣ। ਧੀਰ ਮਲ ਦੀ ਹੰਕਾਰੀ ਅੱਖ ਗੁਰੂ ਜੀ ਦੀ ਰੁਹਾਨੀਅਤ ਦੀ ਪਛਾਣ ਨਾ ਕਰ ਸਕੀ ਦਸ਼ਮੇਸ਼ ਪਿਤਾ ਜੀ ਨੇ ਇਸ ਧਰਤੀ ਤੇ ਭਾਈ ਮਨੀ ਸਿੰਘ ਜੀ ਤੋਂ ਸਮੁੱਚੀ ਬਾਣੀ ਲਖਵਾਈ ਗਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵੀ ਸ਼ਾਮਿਲ ਕੀਤੀ ਇਨ੍ਹਾਂ ਰਾਗਾਂ ਵਿੱਚ ਉਪਲੱਬਧ ਹੈ, ਰਾਗ ਗਉੜੀ, ਆਸਾ, ਦੇ ਵਗੰਧਾਰੀ, ਬਿਹਾਗੜਾ, ਸੋਰਠਿ ਧਨਾਸਰੀ, ਜੈਤਸਰੀ, ਟੋਡੀ, ਤਿਲੰਗ, ਬਿਲਾਵਲ, ਰਾਮਕਲੀ, ਮਾਰੂ, ਬਸੰਤ, ਸਾਰੰਗ, ਜੈਜਾਵੰਤੀ ਰਾਗ ਵਿੱਚ ਅੰਕਤ ਹੈ ਇਸ ਧਰਤੀ ਤੇ ਸਤਿਗੁਰਾਂ ਨੇ ਦਮਦਮਾ ਸਾਹਿਬ ਵਿਖੇ ਕਲਮਾਂ ਘੜ ਕੇ ਇਕ ਛੱਪੜ ਵਿੱਚ ਸੁਟਕੇ ਵਰਦਾਨ ਦਿਤਾ 'ਲਿਖਣ ਸਰ' ਦਾ। ਕਲਮਾਂ ਤੇ ਸਿਆਹੀ ਦੀ ਸੇਵਾ ਬਾਬਾ ਦੀਪ ਸਿੰਘ ਜੀ ਕਰਦੇ ਰਹੇ ਇਸ ਧਰਤੀ ਨੂੰ ਸਤਿਗੁਰਾਂ ਅਨੇਕ ਵਰ ਦਿਤੇ। ਦਮਦਮਾ ਸਾਹਿਬ ਦੇ ਹੈਡ ਗ੍ਰੰਥੀ ਬਾਬਾ ਦੀਪ ਸਿੰਘ ਜੀ ਨੂੰ ਥਾਪਿਆ। ਬਾਬਾ ਦੀਪ ਸਿੰਘ ਜੀ ਨੇ ਗੁਰਬਾਣੀ ਦੀ ਟਕਸਾਲ ਚਲਾਈ ਇਸ ਬੀੜ ਦੀਆਂ ਹੋਰ ਕਾਪੀਆਂ ਕੀਤੀਆਂ ਅਰ ਹਰ ਗੁਰਦਵਾਰੇ ਵਿਖੇ ਇਸ ਬੀੜ ਦਾ ਪ੍ਰਕਾਸ਼ ਹੁੰਦਾ ਹੈ, ਜੋ ਦਸ਼ਮੇਸ ਪਿਤਾ ਜੀ ਵੱਲੋਂ ਲਿਖਵਾਈ ਬੀੜ, ਜਿਸ ਨੂੰ ਦਮਦਮੀ ਬੀੜ ਨਾਲ ਸਤਿਕਾਰ ਕੀਤਾ ਜਾਂਦਾ ਹੈ। ਗੁਰੂ ਗੋਬਿੰਦ ਸਿੰਘ ਮਹਾਰਾਜ ਜੋਤੀ ਜੋਤ ਸਮਾਉਣ ਤੋਂ ਇੱਕ ਦਿਨ ਪਹਿਲਾਂ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ (ਬੀੜ) ਨੂੰ ਗੁਰੂ ਪਦਵੀ ਦੇ ਕੇ ਸਚਖੰਡ ਹਜ਼ੂਰ ਸਾਹਿਬ (ਨੰਦੇੜ) ਵਿਖੇ 1708 ਈ: ਵਿੱਚ ਪ੍ਰਦਾਨ ਕੀਤਾ ਅਤੇ ਦੇਹ ਧਾਰੀ ਗੁਰੂ ਪਰੰਪਰਾ ਨੂੰ ਸਮਾਪਤ ਕਰ ਦਿਤਾ। ਸਿੰਘਾਂ ਨੂੰ ਹੁਕਮ ਕੀਤਾ ਸਾਡਾ ਸਰੀਰ ਪੰਥ ਵਿੱਚ ਆਤਮਾ ਗ੍ਰੰਥ ਵਿੱਚ ਹੈ। 'ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨਿਓ ਗ੍ਰੰਥ' ਪੰਥ ਪ੍ਰਕਾਸ਼ ਗਿ: ਗਿਆਨ ਸਿੰਘ ਜੀ। ਆਪਾਂ ਵੀ ਦੇਹ ਧਾਰੀਆਂ ਨੂੰ ਗੁਰੂ ਮੰਨ ਕੇ ਇਨ੍ਹਾਂ ਦੇ ਗੁਲਾਮ ਨਾ ਬਣੀਏ, ਗੁਰੂ ਗ੍ਰੰਥ ਸਾਹਿਬ ਤੋਂ ਇਲਾਵਾ ਭਾਈ ਗੁਰਦਾਸ ਜੀ, ਭਾਈ ਨੰਦ ਲਾਲ ਜੀ, ਗੁਰੂ ਕੀਆ ਸਾਖੀਆ, ਰਹਿਤ ਨਾਮੇ, ਪੰਥ ਪ੍ਰਕਾਸ਼ ਅਤੇ ਹੋਰ ਧਾਰਮਿਕ ਸਾਹਿਤ ਸਾਡੇ ਪਾਸ ਪਿਉ ਦਾਦੇ ਦਾ ਅਟੁੱਟ ਖਜ਼ਾਨਾ ਮੌਜੂਦ ਹੈ। ਇਸ ਦੀ ਸੰਭਾਲ ਕਰੀਏ। ਭਾਈ ਗੁਰਦਾਸ ਜੀ ਰੂਪਮਾਨ ਕਰਦੇ ਹਨ:

ਖਾਂਡ ਖਾਂਡ ਕਹੈ ਜਹਿਬਾ ਨਾ ਸ੍ਵਾਦ ਮੀਠਾ ਆਵੈ
ਅਗਨਿ ਅਗਨਿ ਕਹੈ ਸੀਤ ਨ ਬਿਨਾਸ ਹੈ
ਬੈਦ ਬੈਦ ਕਹੈ ਰੋਗ ਮਿਟਨ ਨ ਕਾਹੂ ਕੋ
ਦਰਬ ਦਰਬ ਕਹੈ ਕੋਊ ਦਬਹਿ ਨ ਬਿਲਾਸ ਹੈ
ਚੰਦਨ ਚੰਦਨ ਕਹਤ ਪ੍ਰਗਟੈ ਨ ਸੁਬਾਸ ਬਾਸ
ਚੰਦ ਚੰਦ ਕਹੈ ਉਜਿਆਰੋ ਨ ਪ੍ਰਕਾਬ ਹੈ
ਤੈਸੇ ਗਿਆਨ ਗੋਸਟਿ ਕਹਤ ਨ ਰਹਤ ਪਾਵੈ
ਕਰਨੀ ਪ੍ਰਧਾਨ ਭਾਨ ਉਦਤਿ ਅਕਾਸ਼ ਹੈ।

*ਕਬਿਤ 737*

ਗੁਰਬਾਣੀ ਨਾਲ ਮਨ ਤਾਂ ਹੀ ਜੁੜਦਾ ਹੈ ਜੇ ਹਉਮੈਂ ਦਾ ਤਿਆਗ ਵਿਕਾਰਾਂ ਦੀ ਮੈਲ ਦੁਚਿੱਤਾਪਨ ਤਿਆਗਣਾ ਪਵੇਗਾ।

ਹਉਮੈਂ ਮੈਲ ਨਾ ਚੁਕਈ ਨਾਮ ਨ ਲਗੈ ਪਿਆਰ।
ਇਕ ਆਪੇ ਬਖਸਿ ਮਿਲਾਇਅਨੁ ਦੁਬਿਧਾ ਤਜ ਵਿਕਾਰ।

ਗੁਰਬਾਣੀ ਨੂੰ ਪੜ੍ਹਨਾ ਅਤੇ ਸੁਣਨਾ ਤਾਹੀਂ ਸਫਲ ਹੋਵੇਗਾ ਜੇ ਇਸ ਨੂੰ ਜ਼ਿੰਦਗੀ ਵਿੱਚ ਕਮਾਇਆ ਜਾਵੇ ਭਾਈ ਗੁਰਦਾਸ ਜੀ ਰੂਪਮਾਨ ਕਰਦੇ ਹਨ:

ਗਾਏ ਸੁਨੈ ਆਖੇ ਮੀਚੈ ਪਾਈਐ ਨ ਪਰਮ ਪਦੁ
ਗੁਰ ਉਪਦੇਸ ਗਹਿ ਜਉ ਲਉ ਨ ਕਮਾਈਐ।

ਆਪਾਂ ਵੀ ਆਪਣੇ ਬੱਚਿਆਂ ਨੂੰ ਸਿੱਖੀ ਸਰੂਪ ਵਿੱਚ ਵੇਖੀਏ ਊੜੇ ਤੇ ਜੂੜੇ ਦੇ ਧਾਰਨੀ ਬਨਾਈਏ, ਖੇਡਾਂ, ਕੁਸ਼ਤੀਆਂ ਨਾਲ ਸਰੀਰ ਤੰਦਰੁਸਤ ਰਹੀਦਾ ਹੈ, ਪੰਥ ਦੀ ਚੜ੍ਹਦੀ ਕਲਾ ਲਈ ਅਰਦਾਸ ਕਰੀਏ।

**88722-57642**

# ਸਿੱਖਾਂ ਦੀ ਅਬਾਦੀ ਘਟੀ ਕਿਉਂ?

*ਅਵਤਾਰ ਸਿੰਘ ਮਿਸ਼ਨਰੀ*

ਉੱਤਰ ਕੁਝ ਇਸ ਤਰ੍ਹਾਂ ਹੈ ਕਿ ਸਰਬਸਾਂਝੀਵਾਲਤਾ, ਏਕ ਪਿਤਾ ਏਕਸ ਕੇ ਹਮ ਬਾਰਿਕ, ਉਪਦੇਸ਼ ਚਹੁੰ ਵਰਨਾ ਕਉ ਸਾਂਝਾ ਦੇ ਉਪਦੇਸ਼ ਅਤੇ ਅਕਲੀ ਸਾਹਿਬ ਸੇਵੀਏ ਦੇ ਸਿਧਾਂਤ ਨੂੰ ਵਿਸਾਰਨ ਕਰਕੇ। ਕੀ ਮਾਇਆਧਾਰੀ-ਹੰਕਾਰੀ ਪ੍ਰਬੰਧਕਾਂ, ਡੇਰੇਦਾਰਾਂ ਅਤੇ ਸੰਪ੍ਰਦਾਈਆਂ ਦੇ ਗੁਲਾਮ ਜਥੇਦਾਰ ਸਿੱਖਾਂ ਦੀ ਅਬਾਦੀ ਘਟਣ ਦੇ ਇਨ੍ਹਾਂ ਕਾਰਨਾਂ ਵੱਲ ਵੀ ਧਿਆਨ ਦੇਣਗੇ? ਅੱਗੇ ਹੋਰ ਕਾਰਨ ਹਨ-ਪਹਿਲਾ ਕਾਰਨ ਨਸ਼ਿਆਂ ਅਤੇ ਘਟੀਆ ਖੁਰਾਕਾਂ ਨੇ ਨੌਜਵਾਨਾਂ ਨੂੰ ਨਿਪੁੰਨਸਕ ਬਣਾ ਦਿੱਤਾ ਹੈ ਦੂਜਾ ਬਹੁਤੇ ਵਿਹਲੜ ਡੇਰੇਦਾਰ ਸਾਧ ਬਣ ਗਏ, ਤੀਜਾ ਪੰਥ ਚੋਂ ਛੇਕ-ਛਕਾਈ, ਚੌਥਾ ਗੁਰੂ ਗ੍ਰੰਥ ਸਾਹਿਬ ਜੀ ਦੀ ਸਿਖਿਆ ਤੋਂ ਵੱਧ ਅਨਮੱਤੀ ਗ੍ਰੰਥਾਂ ਦੀ ਸਿਖਿਆ, ਪੰਜਵਾਂ ਛੂਆ-ਛਾਤ, ਛੇਵਾਂ ਉਚ-ਨੀਚ ਅਤੇ ਜਾਤ-ਪਾਤ, ਸਤਵਾਂ ਦੂਜਿਆਂ ਦੀ ਸੰਗਤ ਵਿੱਚ ਬੇਜ਼ਤੀ ਕਰਨਾ, ਅੱਠਵਾਂ ਅੰਧ ਵਿਸ਼ਵਾਸ਼, ਥੋਥੇ ਕਰਮਕਾਂਡ ਤੇ ਫਜ਼ੂਲ ਦੀਆਂ ਰੀਤਾਂ ਰਸਮਾਂ ਦੀ ਸੰਗਲੀ, ਨੌਵਾਂ ਦੁਬਿਧਾ ਵਾਲੀਆਂ ਗੱਲਾਂ, ਦਸਵਾਂ ਗੁਰਦੁਆਰਿਆਂ ਵਿੱਚ ਲੜਾਈਆਂ ਝਗੜੇ, ਗਿਆਰਵਾਂ ਮੇਨ ਕਾਰਨ ਗੋਲਕ ਅਤੇ ਦਸਵੰਧ ਦੀ ਮਾਇਆ ਦੀ ਗੁਰਬਾਣੀ ਸਿਖਲਾਈ ਪ੍ਰਚਾਰ ਦੀ ਥਾਂ ਪੁਲੀਟੀਕਲ, ਅਡੰਬਰੀ ਵਿਖਾਵਿਆਂ ਅਤੇ ਬੇਲੋੜੀਆਂ ਆਲੀਸ਼ਾਨ ਬਿਲਡਿੰਗਾਂ ਤੇ ਅੰਨ੍ਹੇਵਾਹ ਵਰਤੋਂ ਕਰਨੀ, ਬਾਰਵਾਂ ਗੁਰਬਾਣੀ ਸਮਝਣ ਸਮਝਾਣ ਨਾਲੋਂ ਤੋਤਾ ਰਟਨੀ ਪਾਠਾਂ ਤੇ ਜੋਰ ਦੇਣਾ, ਤੇਰਵਾਂ ਪੰਜਾਬੀ ਮਾਂ ਬੋਲੀ ਨੂੰ ਵਿਸਾਰਨਾਂ ਅਤੇ ਬੱਚਿਆਂ ਨੂੰ ਗੁਰਬਾਣੀ ਗੁਰਮਤਿ ਨਾਂ ਸਮਝਾਉਣੀ ਸਗੋਂ ਗਪੌੜ ਸਾਖੀਆਂ ਅਤੇ ਡਰਾਉਣੀਆਂ ਕਥਾ ਕਹਾਣੀਆਂ ਸੁਣਾ ਸੁਣਾ ਅਸਲੀਅਤਾ ਤੋਂ ਦੂਰ ਰੱਖਣਾ, ਚੌਦਵਾਂ ਪਿਆਰ ਇਤਫਾਕ ਤੇ ਹਲੀਮੀ ਆਦਿਕ ਸ਼ੁਭ ਗੁਣਾਂ ਨੂੰ ਵਿਸਾਰਣਾਂ, ਪੰਦਰਵਾਂ ਬੇਰੁਗਾਰੀ, ਸੋਲਵਾਂ ਸਰਕਾਰਾਂ ਦਾ ਸਿੱਖ ਨੌਜਵਾਨਾਂ ਤੇ ਤਸ਼ੱਦਦ ਕਰਨਾਂ, ਸਤਾਰਵਾਂ ਬੱਚੀਆਂ ਨੂੰ ਕੁੱਖਾਂ ਵਿੱਚ ਹੀ ਮਰਵਾ ਦੇਣਾਂ, ਬੀਬੀਆ ਨੂੰ ਬਰਬਰਤਾ ਨਾਂ ਦੇਣੀ ਤੇ ਲੜਕੀਆਂ ਨੂੰ ਦਬਾ ਡਰਾ ਕੇ ਰੱਖਣਾ ਜਿਸ ਕਰਕੇ ਉਨ੍ਹਾਂ ਦਾ ਗੈਰ ਸਿੱਖਾਂ ਨਾਲ ਵਿਆਹ ਕਰਕੇ ਸਿੱਖੀ ਨੂੰ

f ਤ ਅ ਾ ਗ

ਦੇਣਾਂ, ਅਠਾਰਵਾਂ ਦੁਨੀਆਂ ਭਰ ਦੀਆਂ ਬੋਲੀਆਂ ਵਿੱਚ ਗੁਰਮਤਿ ਨਾਂ ਪ੍ਰਚਾਰਨੀ, ਉਨੀਵਾਂ ਸਿੱਖੀ ਆਚਰਣ ਕਾਇਮ ਨਾਂ ਰੱਖਣਾਂ, ਵੀਹਵਾਂ ਬਾਹਰੀ ਭੇਖ ਨੂੰ ਹੀ ਵੱਧ ਬੜਾਵਾ ਦੇਣਾਂ, ਇੱਕੀਵਾਂ ਸਿੱਖ ਪ੍ਰਚਾਰਕਾਂ ਦਾ ਬੇਕਿਰਤੇ ਹੋ, ਪੁਜਾਰੀ ਬਣ, ਹੰਕਾਰੀ ਪ੍ਰਬੰਧਕਾਂ ਦੇ ਵੱਸ ਪਏ, ਪੇਟ ਦੀ ਖਾਤਰ ਜੀ ਹਜ਼ੂਰੀਆਂ ਕਰਨਾ, ਬਾਈਵਾਂ ਗੁਣਾਂ ਦੀ ਸਾਂਝ ਦੀ ਥਾਂ ਨਫਰਤਾਂ ਪਾਲਣੀਆਂ ਅਤੇ ਤੇਈਵਾਂ ਕਿਰਤੀਆਂ ਦੀ ਸਿੱਖ ਕੌਮ ਵਿੱਚ ਪੁਜਾਰੀਵਾਦ ਦਾ ਵੱਧ ਜਾਣਾਂ ਆਦਿਕ ਹੋਰ ਵੀ ਬਹੁਤ ਸਾਰੇ ਕਾਰਨ ਹਨ ਜਿਨ੍ਹਾਂ ਕਰਕੇ ਦਿਨ ਬਾਦਿਨ ਸਿੱਖਾਂ ਦੀ ਗਿਣਤੀ ਘਟ ਰਹੀ ਹੈ ਜੋ ਇੱਕਲੇ ਵੱਧ ਬਚੇ ਪੈਦਾ ਕਰਕੇ ਪੂਰੀ ਨਹੀਂ ਸਗੋਂ ਪਹਿਲਆਂ ਨੂੰ ਸੰਭਾਲ ਕੇ ਅਤੇ ਬਾਕੀ ਹੋਰਾਂ ਨੂੰ ਗੁਰਮਤਿ ਸਿਖਾ ਕੇ ਹੀ ਕੀਤੀ ਜਾ ਸਕਦੀ ਹੈ। ਸੋ ਜੇ ਸਿੱਖ ਆਪਣਾਂ ਆਚਰਣ ਉੱਚਾ-ਸੁੱਚਾ ਬਣਾ ਕੇ ਸਿੱਖੀ ਦੀ ਮਹਿਕ ਹੋਰਨਾਂ ਨੂੰ ਵੰਡਣ, ਲੋਕ ਭੌਰਿਆਂ ਵਾਂਗ ਸਿੱਖੀ ਸਿਖਿਆ ਦੀ ਖੁਸ਼ਬੋ ਲੈਣ ਲਈ ਉਤਸ਼ਾਹ ਨਾਲ ਆਉਣ ਤਾਂ ਇਹ ਘਾਟਾ ਪੂਰਾ ਹੋ ਕੇ ਸਿੱਖ ਕੌਮ ਦੀ ਬੜੌਤਰੀ ਹੋ ਸਕਦੀ ਹੈ ਵਰਣਾ ਇਕੱਲੇ ਪੁਲੀਟੀਕਲ ਦਬਾ ਹੇਠ ਵੱਧ ਬੱਚੇ ਪੈਦਾ ਕਰਨ ਦੇ ਆਦੇਸ਼ ਨਾਲ ਨਹੀਂ।

***5104325827***

**ਪੰਜਾਬੀ ਸਾਡੀ ਮਾਂ ਬੋਲੀ ਹੈ।**
**ਇਸ 'ਤੇ ਮਾਣ ਕਰੋ।**
**ਪੰਜਾਬੀ ਬੋਲੋ, ਪੰਜਾਬੀ ਪੜ੍ਹੋ,**
**ਪੰਜਾਬੀ ਲਿਖੋ,**
**ਪੰਜਾਬੀ ਦਾ ਸਨਮਾਨ ਕਰੋ।**

# ਕੀ ਸਿੱਖ ਆਪਣੇ ਗਿਰੇਵਾਨ ਵਿੱਚ ਝਾਕਣ ਦੀ ਕੋਸ਼ਿਸ਼ ਕਰਨਗੇ?

*ਗੁਰਪ੍ਰੀਤ ਸਿੰਘ*

2013 ਦੇ ਕਿਸੇ ਅੰਕ ਵਿੱਚ ਦੱਖਣ ਦੇ ਵਸਨੀਕ ਪ੍ਰੋ: ਪੰਡਿਤ ਧਰੇਨਾਵਰ ਰਾਓ ਦੇ ਬਾਰੇ ਕੁੱਝ ਪੜ੍ਹਨ ਨੂੰ ਮਿਲਿਆ। ਉਹ ਪਾਠਕਾਂ ਨੇ ਪੜ੍ਹ ਲਿਆ ਹੋਵੇਗਾ ਪਰ 19.04.2013 ਨੂੰ ਉਨ੍ਹਾਂ ਨਾਲ ਇੱਕ ਇੰਟਰਵਿਊ 'ਡੇ ਐਂਡ ਨਾਈਟ' ਚੈਨਲ 'ਤੇ ਸਵੇਰੇ 9.30 ਤੋਂ 10 ਵਜੇ ਤੱਕ ਦਿਖਾਈ ਗਈ ਜਿਸ ਤੋਂ ਪਤਾ ਲੱਗਾ ਕਿ ਉਹ ਗੁਰੂ ਗ੍ਰੰਥ ਸਾਹਿਬ ਜੀ ਦਾ ਅਨੁਵਾਦ ਵੀ ਕੰਨੜ ਭਾਸ਼ਾ ਵਿੱਚ ਕਰ ਰਹੇ ਹਨ। ਇਸ ਦੇ ਨਾਲ ਉਹ ਪੰਜਾਬੀ ਬੋਲੀ ਬਾਰੇ ਬਹੁਤ ਕੁੱਝ ਕਰ ਰਹੇ ਹਨ ਇਥੋਂ ਤੱਕ ਕਿ ਉਨ੍ਹਾਂ ਨੇ ਪੰਜਾਬੀ ਭਾਸ਼ਾ ਨੂੰ ਚੰਡੀਗੜ੍ਹ ਵਿੱਚ ਲਾਗੂ ਕਰਨ ਦੀ ਗੱਲ 'ਤੇ ਵੀ ਜ਼ੋਰ ਦਿੱਤਾ ਹੈ। ਉਨ੍ਹਾਂ ਨੇ ਇਹ ਵੀ ਕਿਹਾ ਕਿ ਚੰਡੀਗੜ੍ਹ ਵਿੱਚ ਤਾਂ 80 ਫੀ ਸਦੀ ਪੰਜਾਬੀ ਰਹਿੰਦੇ ਹਨ। ਇਸ ਤੋਂ ਇਲਾਵਾ ਕੁੱਝ ਦਰਸ਼ਕਾਂ ਨੇ ਵੀ ਉਨ੍ਹਾਂ ਦੀ ਪ੍ਰਸੰਸਾ ਕੀਤੀ ਤੇ ਇੱਕ ਬੀਬੀ ਨੇ ਇਹ ਵੀ ਕਿਹਾ ਕਿ ਹਰਿਆਣੇ ਵਿੱਚ ਪੰਜਾਬੀ ਨੂੰ ਦੂਜਾ ਦਰਜਾ ਦਿੱਤਾ ਗਿਆ ਹੈ ਜਦੋਂ ਕਿ ਚੰਡੀਗੜ੍ਹ ਵਿੱਚ ਤਾਂ ਉਹ ਵੀ ਨਹੀਂ ਹੈ। ਹੈਰਾਨੀ ਦੀ ਗੱਲ ਹੈ ਜਿਹੜੇ ਕਦੀ ਆਪਣੇ ਆਪ ਨੂੰ ਦੂਜੇ ਦਰਜੇ ਦੇ ਸ਼ਹਿਰੀ ਕਹਿੰਦੇ ਸਨ ਤੇ ਪੰਜਾਬੀ ਨੂੰ ਸਿੱਖਾਂ ਦੀ ਭਾਸ਼ਾ ਮੰਨਦੇ ਸਨ, ਹੁਣ ਉਹ ਆਪਣੇ ਆਪ ਨੂੰ ਪੰਜਾਬੀ ਕਹਾਉਣ ਲੱਗ ਪਏ ਹਨ (ਹਾਲਾਂ ਕਿ ਪੰਜਾਬੀ ਉਨ੍ਹਾਂ ਦੇ ਘਰਾਂ ਵਿੱਚ ਸ਼ੁਰੂ ਤੋਂ ਹੀ ਬੋਲੀ ਜਾਂਦੀ ਰਹੀ ਹੈ)। ਪਰ ਉਨ੍ਹਾਂ ਨੇ ਕਦੀ ਵੀ ਪੰਜਾਬੀ ਭਾਸ਼ਾ ਦੇ ਲਾਗੂ ਹੋਣ ਦੀ ਗੱਲ ਨਹੀਂ ਕੀਤੀ। ਡਾ. ਰਾਓ ਨੇ ਤਾਂ ਇਹ ਵੀ ਕਿਹਾ ਕਿ ਹਿਮਾਚਲ ਤੇ ਹਰਿਆਣਾ ਪੰਜਾਬ ਦੇ ਹੀ ਹਿੱਸੇ ਹਨ। (ਹਿਮਾਚਲ ਤੇ ਹਰਿਆਣਾ ਪੰਜਾਬ ਦੇ ਕੀਤੇ ਗਏ ਟੁਕੜੇ ਹਨ ਜੋ ਪੰਜਾਬ ਹਨ ਜੋ ਪੰਜਾਬ ਹੀ ਹੈ ਪਰ ਹੁਣ ਇਨ੍ਹਾਂ ਨੂੰ ਪੰਜਾਬ ਦੇ ਹਿੱਸੇ ਕਿਹਾ ਜਾਣ ਲੱਗ ਪਿਆ ਹੈ ਜੋ ਮੁੱਢਲੇ ਤੌਰ 'ਤੇ ਗਲਤ ਹੈ)।

ਇੱਕ ਪਾਠਕ ਨੇ ਉਨ੍ਹਾਂ ਵਲੋਂ ਕੀਤੇ ਯੋਗਦਾਨ ਬਾਰੇ ਤਾਂ ਕੀ ਕਹਿਣਾ ਸੀ ਉਲਟਾ ਕਹਿਣ ਲੱਗਾ, ਕਿ "ਤੁਸੀਂ ਕਮੇਟੀ ਕੋਲੋਂ ਪੁੱਛਿਆ ਹੈ?" ਇਸ ਸਵਾਲ ਨੂੰ ਸੁਣ ਕੇ ਹੈਰਾਨੀ ਹੋਈ ਕਿ ਕੀ ਅਜਿਹੇ ਕੰਮਾਂ ਲਈ ਕਿਸੇ ਨੂੰ ਪੁੱਛਣ ਦੀ ਲੋੜ ਹੈ? ਕੀ ਪ੍ਰੋ: ਸਾਹਿਬ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਦਾ ਟੀਕਾ ਕਰਨ ਵੇਲੇ ਕਮੇਟੀ ਕੋਲੋਂ ਪੁੱਛਿਆ ਸੀ? ਜਾਂ ਹੋਰ ਲੇਖਕਾਂ ਗੁਰਮਤਿ ਸਬੰਧੀ ਕਿਤਾਬਾਂ ਲਿਖਣ ਵੇਲੇ ਕਮੇਟੀ ਕੋਲੋਂ ਪੁੱਛਦੇ ਰਹੇ ਸਨ? ਕੀ ਗਿਆਨੀ ਦਿੱਤ ਸਿੰਘ, ਪ੍ਰੋ: ਗੁਰਮੁਖ ਸਿੰਘ, ਭਾਈ ਕਾਹਨ ਸਿੰਘ ਨਾਭਾ, ਕਰਮ ਸਿੰਘ ਹਿਸਟੋਰੀਅਨ ਜਾਂ ਗਿਆਨੀ ਭਾਗ ਸਿੰਘ ਵਰਗੇ ਕਮੇਟੀਆਂ ਜਾਂ ਲੋਕਾਂ ਕੋਲੋਂ ਪੁੱਛਦੇ ਰਹੇ ਸਨ? ਕਿੰਨੀ ਗਿਰੀ ਹੋਈ ਸੋਚ ਇਸ ਦਰਸ਼ਕ ਦੀ ਹੈ ਜਿਸ ਨੂੰ ਸੁਣ ਕੇ ਹੀ ਪਤਾ ਲੱਗਦਾ ਹੈ ਕਿ ਅਜਿਹੇ ਬੰਦੇ, ਜਿਨ੍ਹਾਂ ਨੇ ਖੁਦ ਕੁੱਝ ਨਹੀਂ ਕਰਨਾ ਉਹ ਕਰਨ ਵਾਲਿਆਂ ਨੂੰ ਨਸੀਹਤਾਂ ਦਿੰਦੇ ਹਨ। ਅੱਜ ਹਾਲਤ ਤਾਂ ਇਹ ਹੈ ਕਿ ਅਖੌਤੀ ਤੇ ਆਪਣੇ ਆਪ ਨੂੰ ਗੁਰੂ ਦੇ ਸਿੱਖ ਕਹਾਉਣ ਵਾਲੇ ਵੀ ਘਰ ਦੇ ਹਰ ਕੰਮਾਂ ਲਈ ਕਿਸੇ ਨਾ ਕਿਸੇ ਪਾਸੇ ਜਾ ਕੇ ਪੁੱਛਣਾਂ ਪੁੱਛਦੇ ਹਨ। ਕੀ ਕਮੇਟੀ ਵੱਲੋਂ ਕਦੀ ਲੋਕਾਂ ਕੋਲੋਂ ਪੁੱਛਿਆ ਜਾਂਦਾ ਸੀ ਕਿ ਕੌਮ ਦੀ ਬੇਹਤਰੀ ਲਈ ਕੀ ਕੀਤਾ ਜਾਣਾ ਚਾਹੀਦਾ ਹੈ? ਪਰ ਕਿਸੇ ਕਾਰਨ ਬਸ ਉਸ ਸਮੇਂ ਦੇ ਸੰਪਾਦਕ ਨੂੰ ਨਹੀਂ ਚਾਹੁੰਦੀ ਤੇ ਬਾਹਰ ਦਾ ਰਸਤਾ ਵਿਖਾ ਦਿੰਦੀ ਹੈ ਉਸ ਕਮੇਟੀ ਕੋਲੋਂ ਕਿਉਂ ਪੁੱਛਿਆ ਜਾਵੇ? ਤੇ ਉਸ ਕੋਲੋਂ ਕੌਮ ਦੇ ਭਲੇ ਲਈ ਕੀ ਆਸ ਕੀਤੀ ਜਾ ਸਕਦੀ ਹੈ? ਖੁਦ ਸ਼੍ਰੋਮਣੀ ਕਮੇਟੀ ਦੇ ਪ੍ਰਧਾਨ ਦਾ ਕਹਿਣਾ ਹੈ ਕਿ ਉਹ ਸਿੱਖ ਇਤਿਹਾਸ ਦੁਬਾਰਾ ਲਿਖਾਏਗੀ। ਕੀ ਇਤਿਹਾਸ ਦੁਬਾਰਾ ਲਿਖੇ ਜਾਂਦੇ ਹਨ? ਕੀ ਇਤਿਹਾਸ ਅਜਿਹੇ ਕਮੇਟੀ ਦੇ ਪ੍ਰਧਾਨਾਂ ਬਾਰੇ ਕੁਝ ਨਹੀਂ ਲਿਖੇਗਾ? ਧਰਮ ਦਾ ਮਸਲਾ ਕਮੇਟੀ ਦਾ ਮਸਲਾ ਨਹੀਂ ਹੈ? ਜਿਹੜੀਆਂ 'ਸੁਨਹਿਰੀ ਬੀੜਾਂ' ਕਿਸੇ ਨੇ ਚੁੱਪ ਚਾਪ ਛਪਵਾ ਦਿੱਤੀਆਂ ਕੀ ਉਸ ਨੇ ਕਮੇਟੀ ਕੋਲੋਂ ਪੁੱਛਿਆ ਸੀ? ਜਿਹੜਾ ਨਾਨਕਸ਼ਾਹੀ ਕਲੈਂਡਰ ਕਮੇਟੀ ਨੇ ਰੱਦ ਕਰ ਦਿੱਤਾ ਕਿ ਉਹ ਕਮੇਟੀ ਨੇ ਲੋਕਾਂ ਕੋਲੋਂ ਪੁੱਛ ਕੇ

ਰੱਦ ਕੀਤਾ ਸੀ?

ਅਜੋਕੇ ਸਿੱਖਾਂ ਦੀ ਹਾਲਤ ਇਹ ਹੈ ਕਿ ਕਿਸੇ ਵੀ ਧਾਰਮਿਕ/ਰਾਜਨੀਤਕ/ਸਮਾਜਿਕ/ ਮਸਲੇ ਲਈ ਉਹ ਅਕਾਲ ਤਖ਼ਤ ਵੱਲ ਵੇਖਦਾ ਹੈ। ਅਕਾਲ ਤਖ਼ਤ, ਜਥੇਦਾਰ ਵੱਲ ਵੇਖਦਾ ਹੈ, ਜਥੇਦਾਰ, ਕਮੇਟੀ ਵੱਲ ਵੇਖਦਾ ਹੈ, ਕਮੇਟੀ ਪ੍ਰਧਾਨ ਵੱਲ ਵੇਖਦੀ ਹੈ, ਪ੍ਰਧਾਨ ਅੱਗੇ 'ਤੇ ਅੱਗੇ ਉਹ...... ਵੇਖਦਾ ਹੈ......... ਫਿਰ ਓਥੋਂ ਉਹ ਹੁਕਮ ਨਿਕਲਦਾ ਹੈ ਤੇ ਵਾਪਸ ਇਸੇ ਰਸਤੇ ਕੌਮ 'ਤੇ ਲਾਗੂ ਹੋ ਜਾਂਦਾ ਹੈ ਤੇ ਕੌਮ (ਸਾਧ ਸੰਗਤ ਬਨਾਮ ਭੇਡਾਂ) ਉਹ ਅਕਾਲ ਤਖ਼ਤ ਦਾ ਹੁਕਮ ਮੰਨ ਕੇ ਪ੍ਰਵਾਨ ਕਰ ਲੈਂਦੀ ਹੈ। ਕਲ੍ਹ ਨੂੰ ਇੱਥੇ ਮੱਸਾ ਰੰਗੜ ਵਾਲਾ ਹਾਲ ਹੋ ਜਾਵੇ ਤਾਂ ਇਹੋ ਸਿੱਖ ਖੁਸ਼ੀਆਂ ਮਨਾਉਣੋਂ ਗੁਰੇਜ਼ ਵੀ ਨਹੀਂ ਕਰਨਗੇ।

ਜੇ ਪੰਜਾਬ ਵਿੱਚ ਕਾਂਗਰਸ ਦੀ ਸਰਕਾਰ ਹੋਵੇ ਤਾਂ ਸਿੱਖ, ਕਾਂਗਰਸੀ ਮੰਤਰੀ ਮੰਡਲ ਵੱਲ ਵੇਖਣਗੇ, ਮੰਤਰੀ ਮੰਡਲ ਮੁੱਖ ਮੰਤਰੀ ਵੱਲ ਵੇਖੇਗਾ, ਮੁੱਖ ਮੰਤਰੀ ਦਿੱਲੀ ਵੱਲ। ਓਥੋਂ ਜੋ ਫੈਸਲਾ ਆਵੇਗਾ ਇਸੇ ਰਸਤੇ ਵਾਪਸ ਪੰਜਾਬ 'ਤੇ ਲਾਗੂ ਹੋਵੇਗਾ।

ਸਿੱਖਾਂ ਕੋਲ ਮੁਫਤ ਦੇ ਟ੍ਰੈਕਟ ਪੜ੍ਹਨ ਲਈ ਸਮਾਂ ਨਹੀਂ ਹੈ, ਕਿਤਾਬਾਂ/ਰਸਾਲੇ ਖਰੀਦ ਕੇ ਪੜ੍ਹਨ ਦੀ ਗੱਲ ਤਾਂ ਕਿਤੇ ਰਹੀ। ਗੁਰਬਾਣੀ ਸਮਝਣ ਦੀ ਤੇ ਹੋਰ ਮਸਲਿਆਂ ਦੀ ਸਮਝਣ ਦੀ ਸਮਰੱਥਾ ਨਹੀਂ ਤਾਂ ਘੱਟੋ ਘੱਟ ਸਿੱਖ ਅਖਵਾਉਣ ਵਾਲਿਆਂ ਨੂੰ ਗੰਭੀਰਤਾ ਨਾਲ ਸੋਚਣਾ ਚਾਹੀਦਾ ਹੈ ਜੋ ਕੰਮ ਇਨ੍ਹਾਂ ਨੇ ਕਰਨਾ ਸੀ ਉਸ ਨੂੰ ਬਾਹਰ ਦੇ ਬੰਦੇ ਕਰ ਰਹੇ ਹਨ। ਸਿੱਖਾਂ ਨੂੰ ਸੋਚ ਲੈਣਾ ਚਾਹੀਦਾ ਹੈ ਕਿ ਉਹ ਗੁਰੂ ਸਾਹਿਬਾਨਾਂ, ਭਗਤਾਂ ਦੇ ਵਿਚਾਰਾਂ ਤੋਂ ਕਿੰਨੇ ਪ੍ਰਭਾਵਿਤ ਹਨ? ਇਹ ਉਨ੍ਹਾਂ ਨੂੰ ਪ੍ਰਮਾਤਮਾਂ ਵਲੋਂ ਬਖਸ਼ਿਸ਼ ਹੀ ਸਮਝੀ ਜਾਣੀ ਚਾਹੀਦੀ ਹੈ ਕਿ ਉਨ੍ਹਾਂ ਨੂੰ ਅਜਿਹਾ ਹੁਕਮ ਹੁੰਦਾ ਹੈ ਕਿ ਉਹ ਤੁਹਾਡੇ ਲਈ ਨਹੀਂ, ਦੁਨੀਆਂ ਲਈ ਅਜਿਹਾ ਕੰਮ ਕਰਨ, ਜਿਸ ਦੀ ਕਦੀ ਸਿੱਖਾਂ ਨੇ ਆਸ ਵੀ ਨਹੀਂ ਕੀਤੀ, ਇਨ੍ਹਾਂ ਨੂੰ ਧਰਮ ਦੀ ਲੋੜ ਨਹੀਂ ਹੈ? ਸਿੱਖ ਤਾਂ ਹੁਣ ਨਾਮ ਦੇ ਹੀ ਰਹਿ ਗਏ ਹਨ। ਕੀ ਸਿੱਖ ਆਪਣੇ ਗਿਰੇਵਾਨ ਵਿੱਚ ਝਾਕਣ ਦੀ ਕੋਸ਼ਿਸ਼ ਕਰਨਗੇ?

----- 0 -----

ਸਫਾ 29 ਦਾ ਬਾਕੀ

ਗਲਤੀ ਨਹੀਂ ਖਾਧੀ, ਕਿਉਂਕਿ ਪ੍ਰਮਾਤਮਾ ਨੇ ਆਪਣੀ ਮਿਹਰ ਕਰਕੇ ਸਾਨੂੰ ਇਸ ਭੁਲੇਖੇ ਤੋਂ ਬਚਾ ਲਿਆ ਹੈ ।

ਨੋਟ :- ਕੁੱਝ ਸੱਜਣ ਅੱਜ ਕੱਲ੍ਹ ਇਹ ਨਵੀਂ ਰੀਤ ਚਲਾ ਰਹੇ ਹਨ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿੱਚ ਰੋਟੀ ਦਾ ਥਾਲ ਲਿਆ ਕੇ ਰੱਖਦੇ ਹਨ ਤੇ ਭੋਗ ਲਾਉਂਦੇ ਹਨ । ਕੀ ਇਸ ਤਰ੍ਹਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਮੂਰਤੀ ਦਾ ਦਰਜਾ ਦੇ ਕੇ ਨਿਰਾਦਰੀ ਨਹੀਂ ਕੀਤੀ ਜਾ ਰਹੀ ? ਪੰਥ ਨੂੰ ਸੁਚੇਤ ਰਹਿਣ ਦੀ ਲੋੜ ਹੈ । (ਪੋਥੀ ਤੀਜੀ, ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਪੰਨਾ ਨੰ: ੭੧੮)

ਕੀ ਇਹ ਗੁਰਵਾਕ ਸਿਰਫ ਬ੍ਰਾਹਮਣ ਪੁਜਾਰੀਆਂ ਜਾਂ ਮਾਲਣ ਲਈ ਹੀ ਹਨ ? ਕੀ ਇਹ ਸਾਡੇ ਲਈ ਨਹੀਂ ਹਨ ? ਗੁਰਬਾਣੀ ਦੀ ਸੇਧ ਤਾਂ ਸਮੁੱਚੀ ਮਨੁੱਖਤਾ ਲਈ ਹੈ। ਜਿਵੇਂ ਕਿ ਗੁਰਵਾਕ ਹੈ:-"ਪਰਥਾਇ ਸਾਖੀ ਮਹਾ ਪੁਰਖ ਬੋਲਦੇ ਸਾਝੀ ਸਗਲ ਜਹਾਨੈ॥(ਪੰਨਾ ਨੰ: ੬੪੭)

ਅਰਥ :- ਮਹਾਂ ਪੁਰਖ ਕਿਸੇ ਦੇ ਸਬੰਧ ਵਿੱਚ ਸਿੱਖਿਆ ਦਾ ਵਚਨ ਬੋਲਦੇ ਹਨ (ਪਰ ਉਹ ਸਿੱਖਿਆ) ਸਾਰੇ ਸੰਸਾਰ ਲਈ ਸਾਂਝੀ ਹੁੰਦੀ ਹੈ ।

ਇਸ ਲਈ ਸਾਨੂੰ ਬਾਹਰੀ ਕਰਮ ਕਾਂਡਾਂ ਦੀ ਥਾਂ ਗੁਰਬਾਣੀ ਤੋਂ ਸੇਧ ਲੈਣੀ ਚਾਹੀਦੀ ਹੈ । ਸਾਨੂੰ ਗੁਰਬਾਣੀ ਦੇ ਸ਼ਬਦਾਂ ਨੂੰ ਪੜ੍ਹ ਕੇ ਸਮਝਣਾ ਚਾਹੀਦਾ ਹੈ ਕਿ ਇਹ ਸ਼ਬਦ ਸਿਰਫ ਮਾਲਣ ਜਾਂ ਮੂਰਤੀਆਂ ਦੀ ਪੂਜਾ ਕਰਨ ਵਾਲਿਆਂ ਲਈ ਹੀ ਨਹੀਂ ਹਨ । ਜਿੰਨ੍ਹਾਂ ਨੂੰ ਸੰਬੋਧਨ ਕਰਦਿਆਂ ਇਹ ਸ਼ਬਦ ਉਚਾਰਣ ਕੀਤੇ ਗਏ ਹਨ, ਇਹ ਉਨ੍ਹਾਂ ਲਈ ਵੀ ਅਤੇ ਸਾਡੇ (ਸਿੱਖਾਂ) ਲਈ ਵੀ ਇਹਨਾਂ ਸ਼ਬਦਾਂ ਦੀ ਸਿੱਖਿਆ ਉਹੀ (ਇੱਕੋ) ਹੀ ਹੈ । ਗੁਰੂ ਗ੍ਰੰਥ ਸਾਹਿਬ ਜੀ ਉੱਪਰ ਫੁੱਲ ਬਰਸਾਉਣੇ ਜਾਂ ਫੁੱਲ ਜਲਪ੍ਰਵਾਹ ਕਰਨੇ, ਗੁਰੂ ਗ੍ਰੰਥ ਸਾਹਿਬ ਜੀ ਲਈ ਏ.ਸੀ. ਆਦਿ ਲਾਉਣੇ ਜਾਂ ਭੋਗ ਲਵਾਉਣੇ ਆਦਿ ਕਰਮਕਾਂਡ ਗੁਰਮਤਿ ਵਿਰੋਧੀ ਹਨ । ਇਹਨਾਂ ਨਾਲ ਮਨਮੱਤਾਂ ਹੀ ਫੈਲਦੀਆਂ ਹਨ । ਸਾਨੂੰ ਅਜਿਹੇ ਵਿਖਾਵੇ ਦੇ ਕਰਮਕਾਂਡਾਂ ਤੋਂ ਸੁਚੇਤ ਰਹਿੰਦਿਆਂ ਗੁਰਬਾਣੀ ਦੀ ਸੋਚ (ਸਿਧਾਂਤਾਂ) ਤੇ ਪਹਿਰਾ ਦੇਣਾ ਚਾਹੀਦਾ ਹੈ, ਇਸ ਵਿੱਚ ਹੀ ਗੁਰੂ ਦਾ ਸਤਿਕਾਰ ਹੈ ।

੬੪੧੭੦-੨੪੬੧੧

# ਜਰੂਰੀ ਕੁਦਰਤੀ ਵਰਤਾਰਾ ਹੈ - ਗੁੱਸਾ

*ਗੁਰਦਰਸ਼ਨ ਸਿੰਘ ਮਾਵੀ*

ਆਮ ਤੌਰ 'ਤੇ ਕਾਮ, ਕਰੋਧ, ਲੋਭ, ਮੋਹ, ਹੰਕਾਰ ਨੂੰ ਵਿਕਾਰ ਮੰਨਿਆ ਗਿਆ ਹੈ। ਕੁਦਰਤ ਨੇ ਪਸ਼ੂ ਪੰਛੀਆਂ ਤੇ ਖਾਸ ਕਰਕੇ ਮਨੁੱਖ ਦੇ ਸੁਭਾਅ ਵਿੱਚ ਇਹ ਸਭੇ ਪਾਏ ਹਨ। ਜੇ ਅਸੀਂ ਗੁੱਸਾ ਨਾ ਕਰੀਏ ਤਾਂ ਅਸੀਂ ਵਿਰੋਧ ਵੀ ਨਹੀਂ ਕਰ ਸਕਦੇ। ਅਸਲ ਵ੍ਿਚ ਗੁੱਸਾ ਕੁਦਰਤੀ ਵਰਤਾਰਾ ਹੈ। ਬੇ-ਇਨਸਾਫੀ ਦੇ ਖਿਲਾਫ਼ ਗੁੱਸਾ ਆਉਣਾ ਹਰੇਕ ਸੂਝਵਾਨ ਵਿਅਕਤੀ ਦੀ ਨਿਸ਼ਾਨੀ ਹੈ। ਆਪਣਾ ਹੱਕ ਬਚਾਉਣ ਲਈ ਇਨਸਾਨ ਅਤੇ ਪਸ਼ੂ-ਪੰਛੀ ਗੁੱਸੇ ਦਾ ਪ੍ਰਗਟਾਵਾ ਕਰਦੇ ਹਨ। ਅਣਖ ਨੂੰ ਵੰਗਾਰਨ ਵੇਲੇ ਤਾਂ ਗੁੱਸੇ ਦਾ ਪ੍ਰਗਟਾਵਾ ਕਈ ਥਾਈਂ ਮਿਲਦਾ ਹੈ ਜਿਵੇਂ: 'ਜਬੈ ਬਾਣ ਲਾਗੇ, ਤਬੈ ਰੋਸ ਜਾਗੇ ' ਜਾਂ 'ਰਾਜੇ ਸ਼ੀਹ, ਮੁਕੱਦਮ ਕੁੱਤੇ।' ਗੁਰੂ ਗੋਬਿੰਦ ਸਿੰਘ ਜੀ ਵਲੋਂ ਔਰੰਗਜ਼ੇਬ ਨੂੰ ਲਿਖਿਆ 'ਜ਼ਫਰਨਾਮਾ' ਗੁੱਸੇ ਭਰੀ ਚਿੱਠੀ ਸੀ। ਗੁੱਸੇ ਦੀ ਭਾਵਨਾ ਕਰਕੇ ਸਮਾਜ ਵਿੱਚ ਸੰਤੁਲਨ ਬਣਿਆ ਰਹਿੰਦਾ ਹੈ। ਦੁਨੀਆਂ ਉਤੇ ਸ਼ਾਤੀ ਤਾਂ ਹੀ ਬਣੀ ਰਹਿੰਦੀ ਹੈ ਜਦੋਂ ਇਕ ਦੂਜੇ ਦੇਸ਼ ਦੇ ਗੁੱਸੇ ਦਾ ਡਰ ਬਣਿਆ ਰਹਿੰਦਾ ਹੈ। ਗੁੱਸੇ ਤੋਂ ਬਿਨਾ ਮਨ ਵਿੱਚ ਉਬਾਲ ਅਤੇ ਸਰੀਰ ਵਿੱਚ ਜੋਸ਼ ਨਹੀਂ ਆਉਂਦਾ। ਇਹ ਉਬਾਲ ਅਤੇ ਜੋਸ਼, ਵੱਡੇ ਵਡੇਰਿਆਂ ਨਾਲ ਮੱਥਾ ਲਾਉਣ ਦੀ ਸ਼ਕਤੀ ਦਿੰਦਾ ਹੈ। ਜਦੋਂ ਗੁੱਸਾ ਵਿਆਪਕ ਰੂਪ ਧਾਰ ਲਵੇ ਤਾਂ ਆਮ ਜਨਤਾ, ਵੱਡੇ ਵੱਡੇ ਤਖਤ, ਤਾਜ ਉਖਾੜ ਦਿੰਦੀ ਹੈ। ਜ਼ੁਲਮਾਂ ਤੋਂ ਦੁਖੀ ਹੋਇਆ ਬੰਦਾ ਗੁੱਸੇ ਵਿੱਚ ਹੀ 'ਕਰੋ ਜਾਂ ਮਰੋ' ਦਾ ਸੰਕਲਪ ਲੈਂਦਾ ਹੈ। ਅੰਗਰੇਜ਼ਾਂ ਦੇ ਵਿਰੁੱਧ ਗੁੱਸਾ ਹੋਣ ਕਰਕੇ ਹਜ਼ਾਰਾਂ ਭਾਰਤੀ ਆਪਣੀਆਂ ਜਾਨਾਂ ਵਾਰ ਗਏ ਅਤੇ ਆਜ਼ਾਦੀ ਹਾਸਲ ਹੋਈ।

ਗੁੱਸੇ ਦਾ ਪ੍ਰਗਟਾਵਾ ਕਈ ਢੰਗਾ ਨਾਲ ਕੀਤਾ ਜਾਂਦਾ ਏ ਜਿਵੇਂ ਰੁੱਸ ਕੇ, ਝਿੜਕ ਕੇ, ਅਪਸ਼ਬਦ ਬੋਲ ਕੇ, ਕੁੱਟ-ਕੁਟਾਪਾ ਕਰਕੇ, ਕਾਲੀਆਂ ਝੰਡੀਆਂ ਵਿਖਾਕੇ, ਕਾਲੇ ਬਿੱਲੇ ਲਾ ਕੇ, ਧਰਨਾ, ਰੋਸ-ਮੁਜ਼ਾਹਰਾ, ਜਲਸੇ ਜਲੂਸ ਆਦਿ। ਅੱਤ ਦੇ ਗੁੱਸੇ ਵਿੱਚ ਆਦਮੀ ਵਿਰੋਧੀ ਨੂੰ ਮਾਰ-ਮੁਕਾਉਣ ਤੱਕ ਚਲਿਆ ਜਾਂਦਾ ਹੈ। ਗੁੱਸੇ ਕਾਰਨ ਹੀ ਦੂਜੀ ਧਿਰ ਆਪਣੇ ਕੰਮ ਬਾਰੇ ਸੋਚਦੀ, ਪਛਤਾਵਾ ਕਰਦੀ ਜਾਂ ਅਫ਼ਸੋਸ/ਦੁੱਖ ਮੰਨਦੀ ਹੈ। ਇਸ ਲਈ ਗੁੱਸਾ ਕਰਨ ਨਾਲ ਕਈ ਕੰਮ ਸਿੱਧੇ ਵੀ ਹੋ ਜਾਂਦੇ ਹਨ, ਹੱਦਬੰਦੀ ਵਿੱਚ ਹਰ ਮਨੁੱਖ ਰਹਿੰਦਾ ਹੇ ਤੇ ਅਗੋਂ ਸੁਧਾਰ ਹੁੰਦਾ ਹੈ। ਵੱਧ ਗੁੱਸਾ ਜਾਂ ਵਾਰ-ਵਾਰ ਗੁੱਸੇ ਹੋਣਾ ਸਿਹਤ ਨੂੰ ਵਿਗਾੜਦਾ ਅਤੇ ਚਿਹਰੇ ਨੂੰ ਕਰੂਪ ਬਣਾ ਦਿੰਦਾ ਹੈ। ਗੁੱਸੇ ਵਾਲੇ ਆਦਮੀ ਦਾ ਹਾਜ਼ਮਾ ਖਰਾਬ, ਮਨ ਬੇਚੈਨ ਤੇ ਸਰੀਰ ਤਣਿਆ ਰਹਿੰਦਾ ਹੈ। ਗੁੱਸੇ ਵਾਲੇ ਤੋਂ ਹਰ ਆਦਮੀ ਦੂਰ ਹੀ ਰਹਿੰਦਾ ਹੈ। ਇਸ ਕੁਦਰਤੀ ਵਰਤਾਰੇ ਨੂੰ ਕਾਬੂ ਵਿੱਚ ਰੱਖਣ ਦੀ ਲੋੜ ਹੈ, ਪੂਰੀ ਤਰ੍ਹਾਂ ਖ਼ਤਮ ਕਰਨ ਦੀ ਨਹੀਂ।-- 0 ----- 98148-51298

# ਸਹਿਯੋਗੀ ਦਾ ਪੱਤਰ

'ਭਾਈ ਦਿੱਤ ਸਿੰਘ ਪੱਤ੍ਰਿਕਾ' ਨੇ ਜਿਸ ਤਰ੍ਹਾਂ ਆਪਣੇ ਆਪ ਨੂੰ ਪੱਕੇ ਪੈਰੀਂ ਕੀਤਾ ਹੈ, ਸ਼ਾਇਦ ਉਸ ਤਰ੍ਹਾਂ ਕੋਈ ਹੋਰ ਧਾਰਮਿਕ ਪੰਜਾਬੀ ਪਰਚਾ ਨਹੀਂ ਕਰ ਸਕਿਆ। ਹਰ ਵਾਰ ਪਹਿਲੇ ਮੁੱਖ ਸਰਕਵਰ ਤੋਂ ਲੈ ਕੇ ਆਖ਼ਰੀ ਸਫ਼ੇ ਤੱਕ ਵੱਡਮੁੱਲੀ ਜਾਣਕਾਰੀ ਮੁਹੱਈਆ ਕਰਵਾਉਣੀ ਵਾਕਿਆ ਹੀ ਜਿਗਰੇ ਵਾਲਾ ਕਾਰਜ ਹੈ। ਬੁੱਧੀਜੀਵੀਆਂ ਦੇ ਲੇਖ, ਸੰਵਾਦ, ਵਿਚਾਰ ਚਰਚਾ, ਵਿਅੰਗ, ਕਾਵਿ-ਕਿਆਰੀ, ਬਾਲ-ਸਾਹਿਤ, ਸਹਿਯੋਗੀਆਂ ਦੇ ਪੱਤਰ ਆਦਿ ਕੁੱਜੇ ਵਿੱਚ ਸਮੁੰਦਰ ਵਾਲਾ ਭੁਲੇਖਾ ਪਾਉਂਦੇ ਹਨ।

ਖੁਸ਼ੀ ਦੀ ਗੱਲ ਇਹ ਹੈ ਕਿ ਇਹ ਮਾਸਿਕ ਪਰਚਾ ਦਿਨ-ਬ-ਦਿਨ ਹੋਰ ਵੀ ਨਿੱਖਰ ਕੇ ਸਾਹਮਣੇ ਆ ਰਿਹਾ ਹੈ।

ਪ੍ਰਿ: ਨਸੀਬ ਸਿੰਘ ਸੇਵਕ ਤੇ ਉਨ੍ਹਾਂ ਦੀ ਟੀਮ ਅਸਲੋਂ ਵਧਾਈ ਦੀ ਪਾਤਰ ਹੈ।

**ਜਸਪਿੰਦਰ ਬਦੇਸ਼ਾਂ, ਫਤਿਹਗੜ੍ਹ ਸਾਹਿਬ**

*ਮਈ ਦਿਵਸ ਨੂੰ ਸਮਰਪਿਤ*

# ਕਵਿਤਾ

*ਪ੍ਰੀਤਮ ਸਿੰਘ ਢਾਡੀ*

ਇਸ ਨਿੱਤ ਦੀ ਘੁੰਮਣ ਘੇਰੀ ਤੋਂ,
ਮਜ਼ਦੂਰ ਦੀ ਜਾਨ ਬਚਾ ਰੱਬਾ।
ਕਈ ਮੱਛੀ ਮਾਸ ਉਡਾਂਦੇ ਨੇ,
ਕਈ ਹਲਵਾ ਪੂਰੀ ਖਾਂਦੇ ਨੇ,
ਕਈ ਕੇਕ ਕਰੀਮਾਂ ਛਕਦੇ ਨੇ,
ਕਈ ਖੜ੍ਹੇ ਖਲੋਤੇ ਤੱਕਦੇ ਨੇ,
ਕਈ ਖਾਂਦੇ ਦੁੱਧ ਮਲਾਈਆਂ ਨੇ;
ਕਿਸੇ ਸੁੱਕਾ ਟੁੱਕਰ ਨਹੀਂ ਲੱਭਾ।
ਇਸ ਨਿੱਤ ਦੀ ਘੁੰਮਣ ਘੇਰੀ ਤੋਂ,
ਮਜ਼ਦੂਰ ਦੀ ਜਾਨ ਬਚਾ ਰੱਬਾ।
ਕਾਰਾਂ ਤੇ ਚੜ੍ਹ-ਚੜ੍ਹ ਬਹਿੰਦੇ ਕਈ
ਮੋਟਰ ਸਾਈਕਲਾਂ ਲੈਂਦੇ ਕਈ
ਕਈ ਘੋੜੇ ਕਾਠੀ ਪਾਉਂਦੇ ਨੇ
ਕਈ ਬੱਘੀਆਂ ਪਏ ਦੁੜਾਉਂਦੇ ਨੇ
ਕਈ ਤਰਸ ਰਹੇ ਨੇ ਸਾਈਕਲ ਨੂੰ,
ਕੋਈ ਪੈਦਲ ਹੀ ਫਿਰਦਾ ਭੱਜਾ।
ਇਸ ਨਿੱਤ ਦੀ ਘੁੰਮਣ ਘੇਰੀ ਤੋਂ..........
ਕਈ ਉਡਦੇ ਵਿੱਚ ਹਵਾਵਾਂ ਦੇ,
ਕਈ ਮਾਲਕ ਵੱਡੀਆਂ ਥਾਵਾਂ ਦੇ,
ਕਈਆਂ ਨੇ ਮਿੱਲਾਂ ਮੱਲੀਆਂ ਨੇ,
ਕਈ ਰਹਿਣ ਮਹਿਲਾਂ ਵਿੱਚ ਕੱਲੀਆਂ ਨੇ,
ਕਈਆਂ ਦੇ ਘਰ ਵਿੱਚ ਇਉਂ ਤੰਗੀ,
ਜਿਉਂ ਰੇਲ ਹਾਵੜਾ ਦਾ ਡੱਬਾ।
ਇਸ ਨਿੱਤ ਦੀ ਘੁੰਮਣ ਘੇਰੀ ਤੋਂ,
ਮਜ਼ਦੂਰ ਦੀ ਜਾਨ ਬਚਾ ਰੱਬਾ।
ਕਈ ਅਫਸਰ ਬਣ-ਬਣ ਦੱਸਦੇ ਨੇ,
ਕਈ ਕੁੱਲੀਆਂ ਨੂੰ ਪਏ ਤਰਸਦੇ ਨੇ,
ਕਈ ਕਰਦੇ ਮੌਜ ਬਹਾਰਾਂ ਨੇ,
ਕਈਆਂ ਦੇ ਪੱਲੇ ਬਗਾਰਾਂ ਨੇ।
ਕਈ ਬਦਲੀ ਹੋਣ ਤਰੱਕੀਆਂ ਤੇ,
ਕਈ ਚਾਰਜਸ਼ੀਟਾਂ ਦਾ ਥੱਬਾ।
ਇਸ ਨਿੱਤ ਦੀ ਘੁੰਮਣ ਘੇਰੀ ਤੋਂ,
ਮਜ਼ਦੂਰ ਦੀ ਜਾਨ ਬਚਾ ਰੱਬਾ।
ਕਈ ਕਵਿਤਾ ਪੜ੍ਹ-ਪੜ੍ਹ ਅੱਕਦੇ ਨਹੀਂ,
ਕਈ ਕਰ ਮਜ਼ਦੂਰੀ ਥੱਕਦੇ ਨਹੀਂ,
ਕਈ ਮਾਇਆ ਦੇ ਵਿੱਚ ਖੇਲ੍ਹ ਰਹੇ,
ਕਈ ਰੱਜ ਕਰ ਮਿਹਨਤ ਫੇਲ੍ਹ ਰਹੇ।
'ਢਾਡੀ' ਦਾ ਕਹਿਣਾ ਦਾਤੇ ਨੂੰ,
ਕਰ ਸਾਫ ਗੁਲਾਮੀ ਦਾ ਧੱਬਾ।
ਇਸ ਨਿੱਤ ਦੀ ਘੁੰਮਣ ਘੇਰੀ ਤੋਂ,
ਮਜ਼ਦੂਰ ਦੀ ਜਾਨ ਬਚਾ ਰੱਬਾ।

***90681-14545***

----- 0 -----




*ਬਲਜੀਤ ਸਿੰਘ ਫਿਡਿਆਂਵਾਲਾ*

ਮੈਂ ਕਿਹਾ ਦੇਖ ਲਾ ਲੰਬੜਦਾਰਾ ਆਹ ਕਿਵੇਂ -ਕਿਵੇਂ ਦੇ ਕੱਪੜੇ ਪਾਈ ਫਿਰਦੀਐਂ ਜਨਾਨੀਆਂ। ਆਪਣੇ ਘਰ ਆਲੇ ਨਾਲ ਸ਼ਹਿਰ ਗਈ ਲੰਬੜਦਾਰਨੀ ਨੇ ਕਿਹਾ। ਇਹ ਤਾਂ ਕੁਸ਼ ਬੀ ਨੀ ਲੰਬੜਦਾਰਨੀਏ ਜਿੱਦਣ ਕਿਤੇ ਮੈਂ ਤਰੀਕ ਤੇ ਗਿਆ ਤੈਨੂੰ ਨਾਲ ਲੈ ਜੂੰ ਸ਼ਹਿਰ ਦੇ ਪਰਲੇ ਬੰਨੇ ...ਤੈਨੂੰ ਫੇਰ ਪਤਾ ਲੱਗੂ ਕਿਵੇਂ ਅੱਗ ਲੱਗੀ ਆ ਫੈਸ਼ਨਾ ਨੂੰ। ਤੌਬਾ ਤੌਬਾ ਤੌਬਾ...ਆਹ ਤਾਂ ਹੱਦ ਈ ਹੋ ਗਈ...ਕਿਵੇ ' ਟੰਗਾਂ ਕੱਢੀ ਫਿਰਦੀਆਂ। ਸਾਡਾ ਵੇਲਾ ਹੁੰਦਾ ਸੀ ਅੱਠ ਅੱਠ ਗਜ਼ ਦੇ ਘੱਗਰੇ, ਕੁੜਤੇ ਤੇ ਉੱਤੋਂ ਫੁਲਕਾਰੀ...ਮਜਾਲ ਆ ਮਾੜੀ ਜੀ ਉਂਗਲ ਵੀ ਕਿਸੇ ਓਪਰੇ ਮਰਦ ਨੂੰ ਦਿਖਜੇ । ਹੁਣ ਤਾਂ ਆਹ ਪਾਈਆ-ਪਾਈਆ ਦੀਆਂ ਜੁਆਕੜੀਆਂ ਜੀਆਂ ਈ ਨੀ ਮਾਣ..ਗਿੱਠ ਗਿੱਠ ਦੇ ਕੱਪੜੇ...ਅਖੇ ਬੇਬੇ ਫੈਸ਼ਨ ਆ....ਅੱਗ ਲੱਗੇ ਥੋਡੇ ਫੈਸ਼ਨ ਨੂੰ। ਆਪਣੇ ਦਿਲ ਦੀ ਭੜਾਸ ਕੱਢਦਿਆਂ ਲੰਬੜਦਾਰਨੀ ਨੇ ਕਿਹਾ।

ਹਾਲੇ ਤਾਂ ਕੁਸ਼ ਵੀ ਨੀ ਲੰਬੜਦਾਰਨੀਏ....ਤੂੰ ਹੋਰ ਅੱਗੇ ਚੱਲ ਜ਼ਰਾ ਔਹ ਦੇਖ ਲਾਲ ਜਿਹੀ ਛਤਰੀ ਥੱਲੇ ਕਿਵੇਂ ਨਿੱਕਰਾਂ ਪਾ ਕੇ ਕੁਲਫੀਆਂ ਖਾਈ ਜਾਂਦੀਆਂ ਨੇ.......।

ਬੂਅ....ਮੈਂ ਮਰਜਾਂ....ਆਹ ਤਾਂ ਜਮਾਂ ਈ ਪੁੱਠਾ ਗੇੜਾ ਆ ਗਿਆ।

**9888515261**

ਭਾਈ ਦਿੱਤ ਸਿੰਘ ਪੱਤ੍ਰਿਕਾ
ਲਈ ਵਿਸ਼ੇਸ਼

# ਵਿਅੰਗ ਚੌਕੇ

ਪ੍ਰੋ: ਜਸਵੰਤ ਸਿੰਘ ਕੈਲਵੀ

## ❀ ਪੱਕੀ ਗੱਲ ❀

ਇੱਕ ਗੱਲ ਹੈ ਪੱਥਰ ਤੇ ਲੀਕ ਵਰਗੀ,
ਰਾਜਨੀਤੀਏ, ਕਿਸੇ ਦੇ ਨਹੀਂ ਸੱਕੇ।
ਜਿਹੜਾ ਦੂਜਿਆਂ ਦੇ ਦੋਸ਼ ਫਰੋਲਦਾ ਏ,
ਦੋਸ਼ ਉਹਦੇ ਵੀ ਰਹਿੰਦੇ ਨਹੀਂ ਕਦੀ ਢੱਕੇ।
ਫਲ ਮਿੱਠਾ ਸੁਆਦਲਾ ਉਹ ਹੁੰਦਾ,
ਟਾਹਣੀ ਨਾਲ ਲੱਗਾ, ਜਿਹੜਾ ਸਹਿਜ ਪੱਕੇ।
ਮੰਨੀ ਜਿਹਨਾਂ ਨਾ ਗੱਲ ਸਿਆਣਿਆਂ ਦੀ,
ਜ਼ਿੰਦਗੀ ਭਰ ਉਹ ਕੈਲਵੀ ਖਾਣ ਧੱਕੇ।

----- 0 -----

## ❀ ਭੱਜੇ ❀

ਜਿਵੇਂ ਵੱਲ ਕੜਾਹ ਦੇ ਭਾਈ ਭੱਜੇ,
ਬ੍ਰਾਹਮਣ ਭੱਜ ਕੇ ਜਾਏ ਜਿਉਂ ਖੀਰ ਵੱਲੇ।
ਆਸ਼ਕ ਭੱਜ ਕੇ ਜਾਏ ਮਾਸ਼ੂਕ ਕੋਲੇ,
ਰਾਂਝਾ ਵੰਝਲੀ ਫੜ ਗਿਆ ਹੀਰ ਵੱਲੇ।
ਜੀਹਦਾ ਕੰਮ ਸਰਕਾਰੀ ਕੋਈ ਅੜ ਜਾਏ,
ਜਾਂਦਾ ਭੱਜ ਕੇ ਉਹ ਵਜ਼ੀਰ ਵੱਲੇ।
ਰਹਿੰਦਾ ਕੋਲ ਗਰੀਬ ਦੇ ਕੈਲਵੀ ਨਾ,
ਪੈਸਾ ਭੱਜ ਕੇ ਜਾਏ ਅਮੀਰ ਵੱਲੇ।

----- 0 -----

## ❀ ਭੇਖ ❀

ਫੜਕੇ ਸੱਪ ਪਟਾਰੀ ਵਿੱਚ ਜੇ ਪਾਈਏ,
ਜ਼ਹਿਰ ਓਸਦਾ ਭਲਾ ਕੀ ਮੁੱਕ ਜਾਂਦਾ?
ਭੇਖ ਧਾਰ ਏਥੇ ਫਿਰਦੀ ਬਹੁਤ ਦੁਨੀਆਂ,
ਭੇਖ ਪਿਛੇ ਅਧਰਮ ਹੈ ਲੁਕ ਜਾਂਦਾ।
ਅੱਗ, ਤ੍ਰਿਸ਼ਨਾ ਦੀ ਸਾੜਦੀ ਆਤਮਾ ਨੂੰ,
ਕਿੱਲ ਹਉਮੇਂ ਦਾ, ਹਿਰਦੇ 'ਚ ਠੁੱਕ ਜਾਂਦਾ।
ਮੱਤ ਗੁਰੂ ਦੀ ਜਿਹੜਾ ਤਿਆਗ ਦੇਵੇ,
ਜੀਵਨ ਕੈਲਵੀ ਓਸਦਾ ਸੁੱਕ ਜਾਂਦਾ।

----- 0 -----

## ❀ ਵਿਸ਼ਵ ਸ਼ਕਤੀ ❀

ਸਾਡਾ ਭਾਰਤ ਸੀ ਸੋਨੇ ਦੀ ਚਿੜੀ ਹੁੰਦਾ,
ਅਸੀਂ ਏਸ ਨੂੰ ਮਿੱਟੀ ਬਣਾ ਰਹੇ ਹਾਂ।
ਸੋਨਾ ਲੁੱਟਣ ਲਈ ਧਾੜਵੀ ਚੜੇ ਰਹਿੰਦੇ,
ਸਵਿਸ ਬੈਂਕਾਂ 'ਚ ਸੋਨਾ ਛੁਪਾ ਰਹੇ ਹਾਂ।
ਵਿਸ਼ਵ ਸ਼ਕਤੀ ਹੁਣ ਭਾਰਤ ਇਹ ਬਣ ਰਿਹਾ ਏ,
ਦੁਨੀਆਂ ਵੇਖ ਰਹੀ, ਅਸੀਂ ਵਿਖਾ ਰਹੇ ਹਾਂ।
ਰੇਖਾ ਨਹੀਂ ਗਰੀਬੀ ਦੀ ਟੱਪ ਹੋਈ,
ਟਾਕੀ ਕੈਲਵੀ ਅੰਬਰੀਂ ਲਾ ਰਹੇ ਹਾਂ।

----- 0 -----

## ❀ ਕੰਮ ❀

ਲਕੜਾਂ ਪਾੜਨਾ ਕੰਮ ਕੁਹਾੜਿਆਂ ਦਾ,
ਲੱਕੜਾਂ ਚੀਰਨਾ ਕੰਮ ਹੈ ਆਰੀਆਂ ਦਾ।
ਜੰਗ ਲੜਨ ਦਾ ਕੰਮ ਜਰਨੈਲ ਕਰਦੇ,
ਜੰਗ ਲੜਨਾ ਨਹੀਂ ਕੰਮ ਪੁਜਾਰੀਆਂ ਦਾ।
ਬੱਸ, ਬਾਝ ਡਰਾਈਵਰ ਨਹੀਂ ਚਲ ਸਕਦੀ,
ਵਿੱਚ ਬਹਿਣਾ ਹੈ ਕੰਮ ਸਵਾਰੀਆਂ ਦਾ।
ਕੁਰਸੀ ਬਾਝ ਲੀਡਰ ਬਣਦਾ ਫੱਬਦਾ ਨਹੀਂ,
ਨਫਾ ਢੂੰਡਣਾ ਕੰਮ ਵਾਪਾਰੀਆਂ ਦਾ।

----- 0 -----

9878381474

ਸੰਪਾਦਕੀ

# 30 ਮਾਰਚ 1699 ਨੂੰ ਅਨੰਦਪੁਰ ਸਾਹਿਬ ਵਿਖੇ ਗੁਰੂ ਜੀ ਨੇ ਜਦੋਂ ਤੀਜੇ ਸੀਸ ਦੀ ਮੰਗ ਕੀਤੀ ਤਾਂ ਕੁਰਬਾਨ ਹੋਣ ਦੀ ਹਿੰਮਤ ਕੀਤੀ ਭਾਈ ਹਿੰਮਤ ਸਿੰਘ ਨੇ

*ਨਸੀਬ ਸਿੰਘ ਸੇਵਕ*

ਅਨੋਖਾ ਇਤਿਹਾਸ ਸਿਰਜਨ ਲਈ 30 ਮਾਰਚ 1699 ਨੂੰ ਵਿਸਾਖੀ ਦੇ ਵਿਸ਼ੇਸ਼ ਮੌਕੇ 'ਤੇ ਲੱਖਾਂ ਦੇ ਇਕੱਠ ਸਾਹਮਣੇ ਸਾਹਿਬੇ-ਕਮਾਲ ਗੁਰੂ ਗੋਬਿੰਦ ਸਿੰਘ ਜੀ ਇੱਕ ਸੂਰਬੀਰ ਅਨੋਖੀ ਕੌਮ ਤਿਆਰ ਕਰ ਰਹੇ ਸਨ। ਖਾਲਸਾ ਪੰਥ ਦੀ ਸਾਜਨਾ ਕਰ ਰਹੇ ਸਨ ਪਰ ਪੰਡਾਲ ਵਿੱਚ ਬੈਠੀ, ਹਿੰਦੁਸਤਾਨ ਦੇ ਕੋਨੇ-ਕੋਨੇ ਤੋਂ ਆਈ ਸੰਗਤ ਇਸ ਤੋਂ ਬਿਲਕੁਲ ਹੀ ਅਣਜਾਣ ਸੀ। ਗੁਰੂ ਜੀ ਤੋਂ ਬਿਨਾਂ ਕਿਸੇ ਦੇ ਚਿੱਤ ਚੇਤੇ ਵਿੱਚ ਵੀ ਨਹੀਂ ਸੀ ਕਿ ਆਖਰ ਗੁਰੂ ਜੀ ਕਰ ਰਹੇ ਹਨ। ਸਾਰਾ ਪੰਡਾਲ ਇਸ ਅਜੀਬੋ-ਗਰੀਬ ਕੌਤਕ ਤੋਂ ਕੋਹਾਂ ਦੂਰ ਦੀ ਸੋਚ ਰਿਹਾ ਸੀ। ਕਿਸੇ ਨੂੰ ਕੀ ਪਤਾ ਸੀ ਗੁਰੂ ਜੀ ਆਪਣੀ ਦੂਰ ਦ੍ਰਿਸ਼ਟੀ ਨਾਲ ਭਵਿੱਖ ਲਈ ਅਜੇਹੇ ਦਿਸਹੱਦੇ ਕਾਇਮ ਕਰ ਰਹੇ ਹਨ ਜੋ ਰਹਿੰਦੀ ਦੁਨੀਆਂ ਤੀਕ ਕਾਇਮ ਰਹਿਣਗੇ। ਭਾਈ ਦਇਆ ਸਿੰਘ ਤੇ ਭਾਈ ਧਰਮ ਸਿੰਘ ਹੱਸ ਕੇ ਆਪਣੇ ਸੀਸ ਭੇਂਟ ਕਰ ਚੁੱਕੇ ਸਨ। ਗੁਰੂ ਜੀ ਨੇ ਇਕ ਵਾਰੀ ਫਿਰ ਨੰਗੀ ਤਲਵਾਰ ਜੋ ਖੂਨ ਨਾਲ ਲਥਪੱਥ ਸੀ, ਲੈ ਕੇ ਤੀਜੇ ਸੀਸ ਲਈ ਲਲਕਾਰਿਆ। ਭਾਈ ਹਿੰਮਤ ਚੰਦ ਜੀ ਨੇ ਝੱਟ ਖੜੇ ਹੋ ਕੇ ਸੀਸ ਭੇਟ ਕਰਨ ਦੀ ਸਹਿਮਤੀ ਦਿਤੀ। ਗੁਰੂ ਜੀ ਉਸ ਨੂੰ ਵੀ ਪਹਿਲਾਂ ਵਾਂਗ ਤੰਬੂ ਵਿੱਚ ਲੈ ਗਏ ਤੇ ਫਿਰ ਕੁਝ ਸਮੇਂ ਬਾਅਦ ਖੂਨ ਨਾਲ ਲਿਬੜੀ ਤਲਵਾਰ ਲੈ ਕੇ ਆਏ ਸਨ। ਪੰਜ ਸੀਸ ਲੈਣ ਦੀ ਪ੍ਰਕਿਰਿਆ ਤੋਂ ਬਾਅਦ ਗੁਰੂ ਜੀ ਦੇ ਮਨ ਵਿੱਚ ਤਿਆਰ ਕੀਤੀ ਹੋਈ ਯੋਜਨਾ ਅਨੁਸਾਰ ਪੰਜਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ਿਸ਼ ਕੀਤੀ ਤੇ ਪੰਜ ਪਿਆਰਿਆਂ ਦੇ ਰੂਪ ਵਿੱਚ ਖਾਲਸਾ ਪੰਥ ਦੀ ਸਾਜਨਾ ਕਰ ਦਿੱਤੀ ਤੇ ਬਾਅਦ ਵਿੱਚ ਆਪ ਵੀ ਇਨ੍ਹਾਂ ਪਿਆਰਿਆਂ ਤੋਂ ਅੰਮ੍ਰਿਤ ਦੀ ਦਾਤ ਪ੍ਰਾਪਤ ਕਰ ਕੇ ਪੰਜ ਪਿਆਰਿਆਂ ਨੂੰ ਖਾਲਸਾ ਰੂਪ ਦੇਣ ਦਾ ਸਬੂਤ ਦੇ ਦਿੱਤਾ।

ਇਸ ਤਰ੍ਹਾਂ ਭਾਈ ਹਿੰਮਤ ਚੰਦ, ਹੁਣ ਭਾਈ ਹਿੰਮਤ ਸਿੰਘ ਬਣ ਚੁੱਕੇ ਸਨ। ਇਨ੍ਹਾਂ ਦੇ ਪਿਛੋਕੜ ਤੋਂ ਜਾਣੂ ਹੋਣਾ ਵੀ ਜ਼ਰੂਰੀ ਹੈ। ਭਾਈ ਬੇਅੰਤ ਸਿੰਘ ਕਲੇਰਾਂ ਵਾਲਿਆਂ ਨੇ ਪੰਜ ਪਿਆਰਿਆਂ ਦੀਆਂ ਜੀਵਨੀਆਂ ਵੱਖ-ਵੱਖ ਤੌਰ 'ਤੇ ਕਾਫੀ ਖੋਜ ਉਪਰੰਤ ਲਿਖੀਆਂ ਹਨ। ਭਾਈ ਹਿੰਮਤ ਸਿੰਘ ਜੀ ਸਬੰਧੀ ਜੋ ਵੇਰਵੇ ਉਨ੍ਹਾਂ ਦੇ ਪਿਛੋਕੜ ਬਾਰੇ ਦਿੱਤੇ ਹਨ। ਉਨ੍ਹਾਂ ਮੁਤਾਬਿਕ ਇਨ੍ਹਾਂ ਦਾ ਪੜਦਾਦਾ ਸੀ ਪਰਤਾਪ ਰਾਮ ਝੀਵਰ ਤੇ ਪੜਦਾਦੀ ਜਾਨਕੀ ਬਾਈ ਸਨ, ਅਗੋਂ ਇਨ੍ਹਾਂ ਦੇ ਦੋ ਪੁੱਤਰ ਭਾਈ ਛਜੂ ਰਾਮ ਝੀਵਰ ਤੇ ਭਾਈ ਮੱਝੂ ਰਾਮ ਝੀਵਰ ਸਨ। ਭਾਈ ਹਿੰਮਤ ਸਿੰਘ ਭਾਈ ਛਜੂ ਰਾਮ ਝੀਵਰ ਦੇ ਪੋਤਰੇ ਸਨ ਅਤੇ ਇਨ੍ਹਾਂ ਦੀ ਦਾਦੀ ਮਾਣਕੀ ਬਾਈ ਸੀ।

ਭਾਈ ਛਜੂ ਰਾਮ ਦਾ ਜਨਮ ਜਗਨਨਾਥ ਪੁਰੀ ਵਿਖੇ 1614 ਈ: ਵਿੱਚ ਹੋਇਆ ਸੀ ਇਨ੍ਹਾਂ ਦਾ ਵਿਆਹ ਬੀਬੀ ਮਾਣਕੀ ਨਾਲ 1636 ਈ: ਵਿੱਚ ਹੋਇਆ। ਇਨ੍ਹਾਂ ਦੇ ਦੋ ਪੁੱਤਰ ਭਾਈ ਗੁਲਜ਼ਾਰ ਜੀ (1640) ਤੇ ਭਾਈ ਮਾਲ ਦੇਓ ਜੀ (1642) ਸਨ। ਭਾਈ ਗੁਲਜ਼ਾਰ ਅੰਮ੍ਰਿਤ ਦੀ ਦਾਤ ਤੋਂ ਬਾਅਦ ਬਣੇ ਭਾਈ ਗੁਲਜ਼ਾਰ ਸਿੰਘ ਦਾ ਵਿਆਹ 1657 ਈ: ਵਿੱਚ ਜਗਨਨਾਥ ਪੁਰੀ ਵਿਚ ਬੀਬੀ ਲਾਲ ਦੇਈ ਉਰਫ ਬੀਬੀ ਲਾਲ ਕੌਰ ਦੇਈ ਨਾਲ ਹੋਇਆ। ਇਨ੍ਹਾਂ ਦੇ ਘਰ ਤਿੰਨ ਪੁੱਤਰਾਂ ਨੇ ਜਨਮ ਲਿਆ। ਭਾਈ ਹਿੰਮਤ ਸਿੰਘ, ਭਾਈ ਨਿਆਮਤ ਸਿੰਘ ਰਾਏ ਤੇ ਭਾਈ ਮੋਹਕਮ ਸਿੰਘ ਰਾਏ। ਭਾਈ ਹਿੰਮਤ ਸਿੰਘ ਦੇ ਪੜਦਾਦਾ ਭਾਈ ਛਜੂ ਰਾਮ ਝੀਵਰ ਨਾਲ ਇੱਕ ਸਾਖੀ ਜੁੜੀ ਹੋਈ ਹੈ। ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਕੀਰਤਪੁਰ ਸਾਹਿਬ ਤੋਂ ਦਿੱਲੀ ਜਾਂਦੇ ਸਮੇ ਕੁਰਕਸ਼ੇਸਰ ਵਿਖੇ ਠਹਿਰੇ। ਅਨੇਕਾਂ ਸੰਗਤਾਂ ਦੇ ਨਾਲ ਪੰਡਤ ਲਾਲ ਚੰਦ ਦੀ ਵੀ ਆਇਆ ਤੇ ਪੁਛਿਆ ਕਿ ਇਹ ਸਰਕਾਰ ਕੌਣ ਹੈ

ਕਾਵਿ-ਕਿਆਰੀ

## ਬੱਚਿਆਂ/ਬੱਚੀਆਂ ਨੂੰ

ਜਸਪਾਲ ਸਿੰਘ ਕੰਵਲ

ਮਾਪੇ, ਟੀਚਰ ਤੇ ਵੱਡਿਆਂ ਦਾ,
ਸਿੱਖ ਲਵੋ ਕਰਨਾ ਸਤਿਕਾਰ।
ਉੱਚੇ ਰੁਤਬੇ ਪਾਉਣ ਲਈ ਤੁਸੀਂ,
ਰੂਹ ਲਾਕੇ ਪੜ੍ਹਨਾ ਬਰਖ਼ੁਰਦਾਰ।
ਨੱਚਣ, ਕੁੱਦਣ, ਕਸਰਤ, ਖੇਡਾਂ,
ਖਾਣੀ ਹਮੇਸ਼ਾ ਨਰੋਈ ਖ਼ੁਰਾਕ।
ਬਰਗਰ, ਪੀਜ਼ੇ ਅਤੇ ਕੋਕ 'ਤੇ,
ਭੁੱਲ ਕੇ ਵੀ ਨਾ ਰੱਖਣੀ ਝਾਕ।
ਤੰਦਰੁਸਤੀ ਖ਼ੁਸ਼ਹਾਲੀ ਲਿਆਵੇ,
ਫਿਰ ਰੋਗਾਂ ਦੀ ਨਾ ਪੈਂਦੀ ਮਾਰ।
ਉੱਚੇ ਰੁਤਬੇ ਪਾਉਣ ਲਈ ਤੁਸੀਂ ਰੂਹ ਲਾਕੇ.....
ਸਕੂਲ, ਕਾਲਜਾਂ ਦੇ ਵਿੱਚ ਸਭ ਨੇ,
ਰਲਕੇ ਸਾਥੀਆਂ ਦੇ ਨਾਲ ਰਹਿਣਾ।
ਮਾਣੋ ਖੁਸ਼ੀਆਂ ਬੁੱਲੇ ਵੱਢੋ,
ਝਗੜਿਆਂ ਨੂੰ ਅਲਵਿਦਾ ਕਹਿਣਾ।
ਉਚਾ ਕਦੇ ਜੇ ਬੋਲ ਜਾਏ ਕੋਈ,
ਨਿਵ ਕੇ ਉਸ ਨੂੰ ਲਿਓ ਸਹਾਰ।
ਉੱਚੇ ਰੁਤਬੇ ਪਾਉਣ ਲਈ ਤੁਸੀਂ ਰੂਹ ਲਾਕੇ.....
ਹਿੰਮਤਾਂ ਵਾਲੇ ਬੱਚੇ ਜਿਹੜੇ,
ਦੂਜਿਆਂ ਤੋਂ ਲੰਘ ਜਾਂਦੇ ਅੱਗੇ।
ਫਲ ਮਿਹਨਤ ਨੂੰ ਲਗਦੇ ਮਿੱਠੇ,
ਨਸ਼ਿਆਂ ਦੀ ਨਾ ਲੱਤ ਜੇ ਲੱਗੇ।
ਕਰੋ ਜੱਗ ਉੱਤੇ ਐਸੀ ਕਮਾਈ,
ਜਾਣ ਤੁਹਾਥੋਂ ਸਭ ਬਲਿਹਾਰ।
ਉੱਚੇ ਰੁਤਬੇ ਪਾਉਣ ਲਈ ਤੁਸੀਂ ਰੂਹ ਲਾਕੇ.....
ਸੱਚਾ-ਸੁੱਚਾ, ਸਾਫ਼ ਅਤੇ ਸੁਥਰਾ,
ਜੀਵਨ ਜਿਉਣ ਦੀ ਸਿੱਖੋ ਜਾਂਚ।
ਗਰੀਬ ਦੀ ਮਦਦ, ਮਿੱਠਾ ਬੋਲਣਾ,
ਸੱਚ ਧਰਮ ਨੂੰ ਆਏ ਨਾ ਆਂਚ।
ਔਖੀ ਘੜੀ ਜੇ ਆਏ ਵਤਨ ਤੇ,
'ਕੰਵਲ' ਦੇਣੀ ਹੱਸ ਜਿੰਦੜੀ ਵਾਰ।
ਉੱਚੇ ਰੁਤਬੇ ਪਾਉਣ ਲਈ ਤੁਸੀਂ,
ਰੂਹ ਲਾਕੇ ਪੜ੍ਹਨਾ ਬਰਖ਼ੁਰਦਾਰ।

8968968397

## ਪੈਲੀਆਂ ਨੂੰ ਲੱਗੀ ਹੈ ਪਿਆਸ

ਸੁਰਜੀਤ ਸਿੰਘ ਮਰਜਾਰਾ

ਮੰਗੂ ਵੀ ਉਡੀਕਦੇ ਨੇ, ਛੇੜੂ ਵੀ ਉਡੀਕਦੇ ਨੇ,
ਪੈਲੀਆਂ ਨੂੰ ਲੱਗੀ ਹੈ ਪਿਆਸ।
ਇੱਕ ਵਾਰੀ ਨਾਨਕੀ ਦੇ ਵੀਰ ਜੇ ਦਿਖਾਵੇਂ ਮੁੱਖ,
ਪੁੱਗ ਜਾਵੇ ਸਭਨਾਂ ਦੀ ਆਸ।
ਮੇਟ ਧੁੰਦ ਸਾਰੇ ਹੀ ਜਹਾਨ ਉੱਤੇ ਦਿਸਦੀ ਜੋ,
ਦੂਰ ਕਰ ਸਾਰਾ ਅੰਧਕਾਰ।
ਤੇਰਾ ਤੇਰਾ ਕਹਿ ਕੇ ਤੂੰ ਤਾਂ ਹੋ ਗਿਆ ਸੀ ਸਾਰਿਆਂ ਦਾ,
ਹੁਣ ਸਾਨੂੰ ਕਰੀਂ ਨਾ ਨਿਰਾਸ।
ਪੈਲੀਆਂ ਨੂੰ ਲੱਗੀ ਹੈ ਪਿਆਸ....................
ਤੇਰੇ ਹੀ ਗਿਰਾਂ ਦੀ ਪਾਕਿ-ਧੂੜੀ ਦੀ ਵੀ ਕਦੋਂ ਤਨ,
ਲਾ ਨਾ ਸਕਾਂਗੇ ਮੱਥੇ ਛੋਹ?
ਕਦੋਂ ਤੀਕ ਸਾਡੇ ਉੱਤੇ ਬੰਦਸ਼ਾਂ ਇਹ ਰਹਿਣੀਆਂ ਨੇ,
ਕਦੋਂ ਹੋਊ ਚਾਨਣਾ ਵੇ ਲੋਅ?
ਇਕੋ ਧਰਤੀ ਦੇ ਪੁੱਤ, ਕਦੋਂ ਰਲ ਬੈਠਣੇ ਨੇ,
ਕਦੋਂ ਸੱਚ ਹੋਣਗੇ ਕਿਆਸ?
ਪੈਲੀਆਂ ਨੂੰ ਲੱਗੀ ਹੈ ਪਿਆਸ....................
ਮਿੱਠੀ ਮਿੱਠੀ ਬਾਣੀ ਤੇਰੀ, ਮਿੱਠੇ ਮਿੱਠੇ ਮਹਿਰਮਾ ਵੇ,
ਮਿੱਠੇ ਤੇਰੇ ਲਗਦੇ ਨੇ ਬੋਲ,
ਮਿੱਠੇ ਮਿੱਠੇ ਬੋਲ ਜੇ ਸੁਣਾਵੇ, ਇੱਕ ਵਾਰ ਆ ਕੇ,
ਭਰ ਜਾਵੇ ਸਭਨਾਂ ਦੀ ਝੋਲ,
ਉਂਵ ਤਾਂ ਦਿਲਾਂ ਦੇ ਕਹਿੰਦੇ, ਦਿਲਾਂ ਨੂੰ ਵੀ ਰਾਹ ਹੁੰਦੇ,
ਕਰ ਸਾਡੇ ਕਾਰਜਾਂ ਨੂੰ ਰਾਸ,
ਮੰਗੂ ਵੀ ਉਡੀਕਦੇ ਨੇ, ਛੇੜੂ ਵੀ ਉਡੀਕ ਦੇ ਨੇ,
ਪੈਲੀਆਂ ਨੂੰ ਲੱਗੀ ਹੈ ਪਿਆਸ।
ਇੱਕ ਵਾਰੀ ਨਾਨਕੀ ਦੇ ਵੀਰ ਜੇ ਦਿਖਾਵੇਂ ਮੁੱਖ,
ਪੁੱਗ ਜਾਵੇ ਸਭਨਾਂ ਦੀ ਆਸ।

01765-257059

ਕਾਵਿ-ਕਿਆਰੀ

# ਸਿੱਖ ਦਾ ਹਲਫ਼ੀਆ ਬਿਆਨ

ਸੇਵੀ ਰਾਇਤ

ਸਦਾ ਸੱਚ ਵਾਲਾ ਰਿਹਾ ਰਾਹ ਹੈ ਸਾਡਾ।
ਸਦਾ ਹੀ ਰਹਿਣਾ, ਇਤਿਹਾਸ ਗਵਾਹ ਹੈ ਸਾਡਾ।
ਇੱਕ ਨੂਰ ਤੋਂ ਜਗ ਉਪਜਿਆ,
ਜਾਤੀ ਰਹਿਤ ਸਮਾਜ ਫਲਸਫਾ ਹੈ ਸਾਡਾ।
ਡਰ ਨਹੀਂ ਦੇਣਾ, ਡਰ ਨਹੀਂ ਸਹਿਣਾ,
ਗੁਰਬਾਣੀ ਬਣਾਇਆ ਸੁਭਾਅ ਹੈ ਸਾਡਾ।
ਜੋ ਭਾਣਾ ਮੰਨਣ ਦਾ ਉਪਦੇਸ਼ ਦੇਂਦਾ,
ਤੱਤੀ ਤਵੀ ਤੇ ਬੈਠਾ ਸ਼ਹਿਨਸ਼ਾਹ ਹੈ ਸਾਡਾ।
ਹੱਕ ਸੱਚ ਲਈ ਮਰ ਮਿੱਟਣਾ।
ਕਤਲਗਾਹ 'ਚ ਆਪ ਜਾਣਾ ਚਾਅ ਹੈ ਸਾਡਾ।
ਜਿਨ ਪਿਆਰ ਕੀਤਾ ਤਿੰਨੇ ਪ੍ਰਭ ਪਾਇਆ,
ਇਹ ਸਰਵ ਸੰਸਾਰ ਨੂੰ ਸੁਝਾਅ ਹੈ ਸਾਡਾ।
ਮਨ ਨੀਵਾਂ ਮਤ ਉੱਚੀ ਸਿੱਖ ਦੀ,
ਸਰਦਾਰੀ ਪੱਗ ਦੀ ਰੁਤਬਾ ਹੈ ਸਾਡਾ।
ਗੁਰੂ ਗ੍ਰੰਥ ਵਾਹਿਗੁਰੂ ਹੈ ਇਸ਼ਟ ਹੈ ਇਹ,
ਸ਼ਬਦ-ਸ਼ਬਦ ਇਹਦਾ ਖੈਰ ਖਵਾਹ ਹੈ ਸਾਡਾ।
ਬੁੱਧੁ ਤੋਂ ਬੁੱਧ ਵਿਵੇਕ ਕਰੇ ਗੁਰੂ ਗ੍ਰੰਥ,
ਗਿਆਨ ਦਾ ਸਾਗਰ ਸ਼ਾਂਤੀ ਦਾ ਦਰਿਆ ਹੈ ਸਾਡਾ।
ਅੰਮ੍ਰਿਤ ਦੀ ਟੀਕਾ ਲਾਇਆ ਗੁਰੂ ਗੋਬਿੰਦ ਸਿੰਘ,
ਅਜੇ ਤੱਕ ਜਿਉਂਦਾ ਉਤਸ਼ਾਹ ਹੈ ਸਾਡਾ।
ਸਾਡੀ ਬੇੜੀ ਦਾ ਨਾਂ ਹੈ ਸਿੱਖੀ,
ਗੁਰੂ ਗ੍ਰੰਥ ਸਾਹਿਬ ਮਲਾਹ ਹੈ ਸਾਡਾ।
ਸੱਚ ਅਚਾਰ ਸਾਡੀ ਮੰਜ਼ਿਲ ਹੈ,
ਤੇ ਇਹੋ ਹੀ ਨੁਕਤਾ ਨਿਗਾਹ ਹੈ ਸਾਡਾ।
ਦੁਨੀਆਂ ਦਾਰਾਂ ਦਾ ਬਾਦਸ਼ਾਹ ਹੁੰਦਾ,
ਬਾਦਸ਼ਾਹਾਂ ਦਾ ਬਾਦਸ਼ਾਹ, ਪਾਤਸ਼ਾਹ ਹੈ ਸਾਡਾ।
ਜ਼ਾਲਮਾਂ ਨੂੰ ਰਹੇ ਲਲਕਾਰਦੇ ਅਸੀਂ,
ਜ਼ੁਲਮ ਨਾਲ ਰਿਹਾ, ਵਾਹ ਹੈ ਸਾਡਾ।
ਹਰ ਵੇਰ ਨਸਲ ਦੀ ਫਸਲ ਗਈ ਕੱਟੀ,
ਫਿਰ ਵੀ ਖੇਤ ਹਰਾ ਭਰਾ ਹੈ ਸਾਡਾ।
ਪੀਰੀ ਕੌਮੀ ਗੁਣ ਹੈ ਸਾਡਾ,
ਮੀਰੀ ਜਾਤੀ ਗਤ ਨਿਰਵਾਹ ਹੈ ਸਾਡਾ।
ਸਵੈ ਰੱਖਿਆ ਲਈ ਕ੍ਰਿਪਾਲ ਪਹਿਨੀ,
ਦੁਸ਼ਮਣ ਵੀ ਕਰਦਾ ਵਿਸਾਹ ਹੈ ਸਾਡਾ।
ਆਨ ਸ਼ਾਨ ਹਰ ਹਾਲ ਸਲਾਮਤ ਰਹੀ,
ਅਨੇਕ ਵੇਰ ਹੋਇਆ ਵਿਰਸਾ ਤਬਾਹ ਹੈ ਸਾਡਾ।
ਘੱਟ ਗਿਣਤੀ 'ਚ ਹਨ ਨਾਨਕ ਨਾਮ ਲੇਵਾ,
ਸੰਸਾਰ ਵਿੱਚ ਪਰ, ਪ੍ਰਵਾਹ ਹੈ ਸਾਡਾ।
ਕੇਸ ਕ੍ਰਿਪਾਨ, ਕਛਹਿਰਾ, ਪੰਜ,
ਗੁਰ ਸਿੱਖੀ ਦੇ ਚਿੰਨ ਕੰਘਾ ਤੇ ਕੜਾ ਹੈ ਸਾਡਾ।
ਬਹਾਦਰੀ ਨਾਲ ਵਿਆਹੇ ਹੋਏ ਹਾਂ,
ਸ਼ਹੀਦੀਆਂ ਨਾਲ ਹੋਇਆ ਨਿਕਾਹ ਹੈ ਸਾਡਾ।
ਸੰਗਤ ਪੰਗਤ ਦੇ ਰੂਪ ਵਿੱਚ ਆਓ,
ਗੁਰੂਦੁਆਰਾਂ ਸਭ ਲਈ ਜਹਾਂ ਪਨਾਹ ਹੈ ਸਾਡਾ।
ਇੱਥੇ ਰਾਓ ਰੰਕ ਬਰਾਬਰੀ,
ਦੇਗ ਤੇਗ ਫਤਿਹ ਨਾਹਰਾ ਹੈ ਸਾਡਾ।
ਗੁਰੂ ਵੱਲ ਸਦਾ ਧਿਆਨ ਹੈ ਰਹਿੰਦਾ,
ਸ੍ਰੀ ਮੁੱਖ ਵਾਕ ਹੀ, ਸੁੱਖ ਦਾ ਸਾਹ ਹੈ ਸਾਡਾ।
ਅਸੀਂ ਅਕੀਦੇ ਨਹੀਂ ਬਦਲਦੇ,
ਨਾ ਡਰ, ਨਾ ਲਾਲਚ, ਇਰਾਦਾ ਸਕੇ ਡੁਲਾਅ ਹੈ ਸਾਡਾ।
ਦਾੜੀ ਸਮੇਤ ਸਿਰ ਕੇਸ ਪਗੜੀ,
ਤਾਂਹੀ ਤਾਂ ਰੋਬਦਾਬ, ਵਾਹ-ਵਾਹ ਹੈ ਸਾਡਾ।
ਸ਼ੁਰੂ ਤੋਂ ਝੱਲੇ ਜ਼ੁਲਮ ਈਰਖਾਲੂਆਂ ਦੇ,
ਮੁੱਢ ਤੋਂ ਹੀ ਵਿਰੋਧ ਖਾਮ ਖਾਹ ਹੈ ਸਾਡਾ।
ਸਿੱਖ ਥੋੜਾਂ ਸੋਵੇਂ, ਥੋੜਾ ਹੀ ਖਾਵੇ,
ਜੰਗ ਵਿੱਚ, ਅਮਨ ਵਿੱਚ ਗੁਰਪ੍ਰਸ਼ਾਦਿ ਕੜਾਹ ਹੈ
ਸਾਡਾ।
ਸਿੱਖ ਥੋੜਾਂ ਸੋਵੇਂ, ਥੋੜਾ ਹੀ ਖਾਵੇ,
ਬੇਅੰਤ ਅਕਾਸ਼ ਤੇ ਪਾਤਾਲ, ਜਾਣਦੇ ਹਾਂ,
ਖੋਜ ਦਾ ਸ਼ਬਦ ਸਾਗਰ, ਅਸਗਾਹ ਹੈ ਸਾਡਾ।
ਕਿੱਧਰੇ ਵੀ ਨਹੀਂ ਹੈ ਸਿੱਖੀ ਨੂੰ ਖਤਰਾ,
ਦੁਨੀਆਂ ਦੇ ਕੋਨੇ-ਕੋਨੇ ਪ੍ਰਚੱਮ ਰਿਹਾ, ਲਹਿਰਾਅ ਹੈ ਸਾਡਾ।

98144-04970

# ਪੁੱਤਰ ਹੋਣ ਚਾਰ

*-ਤਰਲੋਚਨ ਸਿੰਘ 'ਦੁਪਾਲ ਪੁਰ'*

ਬੜੀ ਪੁਰਾਣੀ ਇਕ ਗੱਲ ਯਾਦ ਆਈ ਹੈ। ਸਾਡੇ ਪਿੰਡ ਦਾ ਇਕ ਬਜ਼ੁਰਗ, ਜਿਹਦਾ ਇਕੋ ਹੀ ਲੜਕਾ ਸੀ। ਇਕ ਦਿਨ ਉਹ ਚਰ੍ਹੀ ਦੀ ਭਾਰੀ ਭਰੀ ਸਿਰ 'ਤੇ ਚੁੱਕੀ ਆਪਣੇ ਵਿਹੜੇ ਵੜਿਆ। ਅੱਗੇ ਸਾਡੇ ਪਿੰਡ ਜਾਡਲੇ ਤੋਂ ਆਉਂਦਾ ਇਕ ਪਾਂਧਾ ਉਹਦੇ ਘਰੇ ਬੈਠਾ ਸੀ। ਬੁੜ੍ਹੀਆਂ ਉਸਨੂੰ ਮੱਸਿਆ-ਪੁੰਨਿਆਂ ਬਾਰੇ ਪੁੱਛ ਰਹੀਆਂ ਸਨ। ਥੱਕਿਆ ਹਾਰਿਆ ਬਜ਼ੁਰਗ ਵੀ ਉਨਾਂ ਕੋਲ਼ ਆਣ ਬੈਠਾ।

ਚਲਦੀਆਂ ਗੱਲਾਂ ਵਿਚ ਜਦੋਂ ਔਲਾਦ ਦਾ ਜਿਕਰ ਛਿੜਿਆ ਤਾਂ ਬਜ਼ੁਰਗ ਕਹਿੰਦਾ-

"ਪੰਡਿਤ ਜੀ, ਪੁੱਤ ਹੋਣ ਚਾਰ, ਲੱਗ ਜਾਵੇ ਗੁਲਜ਼ਾਰ !"

ਟੋਪੀ 'ਤਾਂਹ ਨੂੰ ਚੁਕ ਕੇ ਸਿਰ ਖੁਰਕਦਾ ਹੋਇਆ ਪਾਂਧਾ ਬੋਲਿਆ-

ਮੈਂ ਐਖਿਆ .ਨਹੀਂ ਜਜ਼ਮਾਨ ਇਹ ਗੱਲ ਨ੍ਹੀ ਦਰੁਸਤ!"

"ਹਲਾ !...ਫਿਰ ਦਰੁਸਤ ਕਿਹੜੀ ਆ, ਤੂੰ ਦਸਦੇ ਪੰਡਿਤ ਜੀ?" ਅੱਖਾਂ ਛੂੰਘੀਆਂ ਜਿਹੀਆਂ ਕਰਕੇ ਬਾਪੂ ਪੰਡਿਤ ਵੱਲ ਨੂੰ ਝਾਕਣ ਲੱਗਾ।

"ਪੁੱਤ ਹੋਵੇ ਏਕ, ਹੋਵੇ ਨੇਕ !" ਪੰਡਿਤ ਆਪਣੀ ਐਨਕ ਸਵਾਰਦਿਆਂ ਬੋਲਿਆ।

ਸੋਚ ਰਿਹਾ ਹਾਂ ਕਿ ਸਾਡੇ ਪਿੰਡ ਦਾ ਉਹ ਬਜ਼ੁਰਗ ਤਾਂ ਇਕ ਆਮ ਅਨਪੜ੍ਹ ਪੇਂਡੂ ਭਰਾ ਸੀ। ਜੋ ਚਾਰ ਪੁੱਤਰਾਂ ਦੀ 'ਗੁਲਜ਼ਾਰ' ਦੀ ਕਾਮਨਾ ਕਰਦਾ ਸੀ। ਪਰ ਇਸ ਗੱਲ ਤੋਂ ਕਈ ਦਹਾਕੇ ਬੀਤ ਜਾਣ ਬਾਅਦ ਅਜ ਵੀ ਸਾਡੇ ਪੜ੍ਹੇ ਲਿਖੇ 'ਧਾਰਮਿਕ ਆਗੂ' ਸਿੱਖਾਂ ਨੂੰ 'ਚਾਰ ਪੁੱਤਰ ਜੰਮਣ' ਦੀਆਂ ਹਦਾਇਤਾਂ ਦੇ ਰਹੇ ਨੇ!! ਕਮਾਲ ਐ!!!

**001-408-915-1268**

# ਉਲਟਾ ਪੁਲਟਾ ਸੱਭ ਕੁੱਝ ਹੋਇਆ

*ਹਰਬੰਸ ਸਿੰਘ ਸ਼ਾਨ*

ਉਲਟਾ ਪੁਲਟਾ ਸੱਭ ਕੁੱਝ ਹੋਇਆ ਇਹ ਕੀ ਝੱਖੜ ਝੁੱਲ ਰਹੇ।
ਚਾਰੇ ਪਾਸੇ ਗੰਦ ਪੈ ਗਿਆ ਖਿਲਰ ਬੜੇ ਹੀ ਅੱਲ-ਜੁੱਲ ਰਹੇ।
ਜਿੰਨੀ ਦੇਰ ਕਮਾਉਂਦੇ ਨੇ ਰੱਬ ਵਰਗੇ ਲੱਗਦੇ ਮਾਪੇ।
ਜਦੋਂ ਖੜ੍ਹਗੀਆਂ ਉਹੀ ਰੱਬ ਫਿਰ ਬੋਝ ਜਿਹਾ ਇਕ ਜਾਪੇ।
ਗਊਸ਼ਾਲਾ ਦੀ ਤਰਜ਼ ਤੇ ਤਾਂਹੀਓਂ ਬਿਰਧ ਆਸ਼ਰਮ ਖੁੱਲ ਰਹੇ।
ਚਾਰੇ ਪਾਸੇ ....................
ਇੱਟ ਕੁੱਤੇ ਜੇਹਾ ਵੈਰ ਕਮਾਉਂਦੀ ਨਾਰੀ ਦੇ ਨਾਲ ਨਾਰੀ।
ਕੁੱਖ ਵਿੱਚ ਹੱਥੀਂ ਆਪਣੀ ਧੀ ਨੂੰ ਆਪੇ ਜਾਂਦੀ ਮਾਰੀ।
ਰੂੜੀਆਂ, ਗਟਰਾਂ, ਹਸਪਤਾਲਾਂ ਵਿੱਚ ਮਾਦਾ ਭਰੂਣ ਨੇ ਰੁਲ ਰਹੇ।
ਚਾਰੇ ਪਾਸੇ ....................
ਕਿੰਨਾ ਘਟੀਆ ਰੂਪ ਧਾਰ ਗਈ ਮਾਨਵ ਦੀ ਆਜ਼ਾਦੀ।
ਸਮਲਿੰਗੀ ਕਰਵਾਉਣ ਲੱਗ ਪਏ ਆਪਸ ਦੇ ਵਿੱਚ ਸ਼ਾਦੀ।
ਕੁਦਰਤ ਦਾ ਕਾਨੂੰਨ ਤੋੜਕੇ ਇਹ ਕਾਦਰ ਨੂੰ ਭੁੱਲ ਰਹੇ।
ਚਾਰੇ ਪਾਸੇ ....................
ਇਹ ਧਰਤੀ ਜ਼ਹਿਰੀਲੀ ਕਰ ਤੀ ਛਿੜਕ-ਛਿੜਕ ਕੇ ਜ਼ਹਿਰਾਂ।
ਫੈਕਟਰੀਆਂ ਨੇ ਕਰੇ ਤੇਜ਼ਾਬੀ ਦਰਿਆ, ਨਦੀਆਂ ਤੇ ਨਹਿਰਾਂ।
ਵਾਯੂ ਮੰਡਲ ਦੇ ਵਿੱਚ ਬੇ-ਥਾਹ ਜ਼ਹਿਰੀਲੇ ਤੱਤ ਘੁਲ ਰਹੇ।
ਚਾਰੇ ਪਾਸੇ ....................
ਧਰਮ ਦੇ ਉੱਤੇ ਧਰਮ ਦੇ ਦੁਸ਼ਮਣ ਪਾ ਕੇ ਬਹਿਗੇ ਕਾਠੀ।
ਠੱਗ, ਲੁਟੇਰੇ ਬਣੇ ਪੁਜਾਰੀ, ਬ੍ਰਹਮਣ, ਕਾਜ਼ੀ ਤੇ ਪਾਠੀ।
ਧਾਰਮਿਕ ਸਥਾਨਾਂ ਉੱਤੇ ਕਰੇ ਕਰਾਏ ਪਾਠ ਵਿੱਕ ਮੁੱਲ ਰਹੇ।
ਚਾਰੇ ਪਾਸੇ ....................
ਹਾਲੇ ਵੀ ਨਾ ਜੇ ਬੰਦਾ ਬਣਿਆ ਸੋਚ ਨਾ ਤਿਆਗੀ ਮਾੜੀ।
ਦਾਨਵ ਬਣਕੇ ਹੱਸਦੀ ਵੱਸਦੀ ਜੇ ਦੁਨੀਆ ਗਿਆ ਉਜਾੜੀ।

# ਇਸ ਮਹੀਨੇ ਦੇ ਲੇਖਕ


ਸ: ਹਰਚੰਦ ਸਿੰਘ ਸਰਹਿੰਦੀ


ਪ੍ਰੋ: ਜਸਵੰਤ ਸਿੰਘ ਕੈਲਵੀ


ਸ: ਕ੍ਰਿਪਾਲ ਸਿੰਘ ਚੰਡੀਗੜ੍ਹ


ਸ. ਪ੍ਰੀਤਮ ਸਿੰਘ ਢਾਡੀ


ਬੀਬੀ ਜਗਦੀਸ਼ ਕੌਰ ਗਰੇਵਾਲ


ਸ: ਅਵਤਾਰ ਸਿੰਘ ਮਿਸ਼ਨਰੀ


ਸ: ਗੁਰਦਰਸ਼ਨ ਸਿੰਘ ਮਾਵੀ


ਸ: ਗੁਰਪ੍ਰੀਤ ਸਿੰਘ


ਸ: ਤਰਲੋਚਨ ਸਿੰਘ ਦੁਪਾਲਪੁਰ


ਸ: ਜਸਪਾਲ ਸਿੰਘ ਕੰਵਲ


ਸ. ਅਮਰੀਕ ਸਿੰਘ ਤਲਵੰਡੀ


ਸ. ਬਲਜੀਤ ਸਿੰਘ ਫਿਡਿਆਂਵਾਲਾ

ਸਵ: ਭਗਵਾਨ ਸਿੰਘ

ਡਾ. ਗੁਰਬਚਨ ਸਿੰਘ

ਸ੍ਰੀ ਸੇਵੀ ਰਾਈਤ

ਸੁਰਜੀਤ ਸਿੰਘ ਵਰਜਾਰਾ

ਸ. ਹਰਲਾਜ ਸਿੰਘ ਬਹਾਦਰਪੁਰ

ਸ. ਜਸਵੰਤ ਸਿੰਘ ਜੈਂਪੁਰ

ਕਵੀਸ਼ਰ ਸਵਰਨ ਸਿੰਘ ਭੌਰ

